ਅੰਸ-ਬੰਸ ਬਾਬਾ ਬਿਧੀ ਚੰਦ ਜੀ ਦੀ ਪੁਸ਼ਤ-ਦਰ-ਪੁਸ਼ਤ 11ਵੇਂ ਥਾਂ

## ਮਹਾਂਪੁਰਖ ਜਥੇਦਾਰ ਬਾਬਾ ਦਯਾ ਸਿੰਘ ਜੀ
## (ਸੰਪ੍ਰਦਾਇ) ਦਲ ਬਾਬਾ ਬਿਧੀ ਚੰਦ ਜੀ

ੴ ਸਤਿਗੁਰ ਪ੍ਰਸਾਦਿ ॥

ਬਿਧੀ ਚੰਦ ਛੀਨਾ, ਗੁਰੂ ਕਾ ਸੀਨਾ ॥

## ਸੰਖੇਪ-ਜੀਵਨ-ਇਤਿਹਾਸ

# ਬਾਬਾ ਬਿਧੀ ਚੰਦ ਜੀ

ਛੇਵੇਂ ਪਾਤਸ਼ਾਹ-ਬਾਬਾ ਬਿਧੀ ਚੰਦ ਜੀ ਵਲੋਂ ਦੋਵੇਂ ਘੋੜੇ ਲਿਆਉਣ ਦੀ ਸੇਵਾ ਤੋਂ ਪ੍ਰਸੰਨ ਹੋ ਕੇ-''ਬਿਧੀ ਚੰਦ ਛੀਨਾ, ਗੁਰੂ ਕਾ ਸੀਨਾ'' ਦੀ ਬਖਸ਼ਿਸ਼ ਕਰਦੇ ਹੋਏ ।

ਪ੍ਰਕਾਸ਼ਕ

ਜਥੇਦਾਰ ਬਾਬਾ ਦਯਾ ਸਿੰਘ ਜੀ

(ਸੰਪ੍ਰਦਾਇ) ਦਲ ਬਾਬਾ ਬਿਧੀ ਚੰਦ ਜੀ

ਸੁਰ ਸਿੰਘ, ਅੰਮ੍ਰਿਤਸਰ

ਲੇਖਕ - ਗਿਆਨੀ ਸਰੂਪ ਸਿੰਘ

"ਅਨਿਕ ਭਾਂਤਿ ਕਰਿ ਸੇਵਾ ਕਰੀਐ ॥ ਜੀਉ ਪ੍ਰਾਨ ਧਨੁ ਆਗੈ ਧਰੀਐ ॥" (੩੯੧)

ਬਾਬਾ ਬਿਧੀ ਚੰਦ ਜੀ ਲਾਹੌਰ ਦੇ ਸ਼ਾਹੀ ਕਿਲ੍ਹੇ ਤੋਂ ਘੋੜਾ ਟਪਾਉਂਦੇ ਹੋਏ ।



 ੴ ਸਤਿਗੁਰ ਪ੍ਰਸਾਦਿ।। 

ਹਰਿ ਆਪਣੀ ਵਡਿਆਈ ਭਾਵਦੀ,
ਜਨ ਕਾ ਜੈਕਾਰ ਕਰਾਈ।।

ਬਿਧੀ ਚੰਦ ਛੀਨਾ, ਗੁਰੂ ਕਾ ਸੀਨਾ।

ਸੰਖੇਪ–ਜੀਵਨ–ਇਤਿਹਾਸ

# ਬਾਬਾ ਬਿਧੀ ਚੰਦ ਜੀ

ਪ੍ਰਕਾਸ਼ਕ:
ਜਥੇਦਾਰ ਬਾਬਾ ਦਯਾ ਸਿੰਘ ਜੀ
(ਸੰਪ੍ਰਦਾਇ) ਦਲ ਬਾਬਾ ਬਿਧੀ ਚੰਦ ਜੀ
ਨਗਰ ਸੁਰ ਸਿੰਘ, ਜ਼ਿਲਾ ਅੰਮ੍ਰਿਤਸਰ

ਲੇਖਕ:
ਗਿਆਨੀ ਸਰੂਪ ਸਿੰਘ
(ਹੈੱਡ ਗ੍ਰੰਥੀ, ਦਲ ਬਾਬਾ ਬਿਧੀ ਚੰਦ ਜੀ)
(ਨਗਰ ਸ਼ੇਰਗੜ੍ਹ ਪਟਿਆਲਾ)

ਜਿਨ੍ਾ ਨ ਵਿਸਰੈ ਨਾਮੁ ਸੇ ਕਿਨੇਹਿਆ।।
ਭੇਦ ਨ ਜਾਣਹੁ ਮੂਲਿ ਸਾਂਈ ਜੇਹਿਆ।।੧।।

ਪਹਿਲੀ ਵਾਰ : ਸਤੰਬਰ ੧੯੯੪ (੩੦੦੦)
ਦੂਜੀ ਵਾਰ : ਸਤੰਬਰ ੧੯੯੭ (੫੦੦੦)

ਪ੍ਰਕਾਸ਼ਕ :
ਜਥੇਦਾਰ ਬਾਬਾ ਦਯਾ ਸਿੰਘ ਜੀ
(ਸੰਪ੍ਰਦਾਇ) ਦਲ ਬਾਬਾ ਬਿਧੀ ਚੰਦ ਜੀ
ਸੁਰ ਸਿੰਘ, ਜ਼ਿਲਾ ਅੰਮ੍ਰਿਤਸਰ।

ਪ੍ਰਿੰਟਰ :
ਹਰਦਾਸ ਪ੍ਰਿੰਟਿੰਗ ਪ੍ਰੈਸ
ਰਾਣੀ ਬਜ਼ਾਰ, ਸ਼ਰੀਫ਼ਪੁਰਾ,
ਅੰਮ੍ਰਿਤਸਰ–ਫੋਨ 234386

ਭੇਟਾ : ਆਪ ਪੜ੍ਹੋ ਅਤੇ ਹੋਰਨਾਂ ਨੂੰ ਪੜ੍ਹਾਓ।

*Type Setting: K.S. Computer Graphics, Rani Bazar, Amritsar.*

੧ੴ ਸ੍ਰੀ ਵਾਹਿਗੁਰੂ ਜੀ ਕੀ ਫਤਹਿ।।

ਦੁਕਾਲੰ ਪ੍ਰਣਾਸੀ ਦਇਆਲੰ ਸਰੂਪੇ।।
ਸਦਾ ਅੰਗ ਸੰਗੇ ਅਭੰਗੰ ਬਿਭੂਤੇ।।

**ਬਾਬਾ ਬਿਧੀ ਚੰਦ ਜੀ ਦਾ ਸੰਖੇਪ ਜੀਵਨ ਇਤਿਹਾਸ ਉਹਨਾਂ ਦੀ ੩੫੯–ਸਾਲਾ ਬਰਸੀ ਨੂੰ ਸਮਰਪਿਤ ਹੈ ।**

ਬਾਬਾ ਬਿਧੀ ਚੰਦ ਜੀ–ਮਹਾਨ ਪਵਿੱਤ੍ਰ ਸ਼ਖ਼ਸੀਅਤ–ਜੋ ਵਾਹਿਗੁਰੂ ਦੇ ਹੁਕਮ ਅਨੁਸਾਰ ਸੰਸਾਰ ਵਿਚ ਆਏ–ਆਪ ਹੁਕਮ ਮੰਨ ਕੇ ਸੇਵਾ ਅਤੇ ਸਿਮਰਨ ਦੁਆਰਾ ਸਤਿਗੁਰਾਂ ਦੀਆਂ ਮਹਾਨ ਬਖ਼ਸ਼ਿਸ਼ਾਂ ਅਤੇ ਆਤਮਕ ਅਨੰਦ ਨੂੰ ਪ੍ਰਾਪਤ ਕਰਕੇ ਪਰਮੇਸ਼ਰ ਵਿਚ ਲੀਨ ਹੋ ਗਏ–

ਆਪਣੇ ਪਿੱਛੇ ਜੀਵਨ ਦੀਆਂ ਸਿਖਿਆਵਾਂ ਅਤੇ ਅਦੁੱਤੀ ਕਾਰਨਾਮਿਆਂ ਦੀਆਂ ਮਹਾਨ ਯਾਦਾਂ ਛੱਡ ਗਏ–ਜੋ ਗੁਰਸਿੱਖੀ ਦ੍ਰਿੜ੍ਹ ਕਰਕੇ–ਭਵਸਾਗਰ ਤੋਂ ਪਾਰ ਉਤਰਨ ਲਈ ਚਾਨਣ ਮੁਨਾਰਾ ਹਨ।

ਸੰਗਤਾਂ ਦੇ ਦਾਸ :
**ਬਾਬਾ ਅਵਤਾਰ ਸਿੰਘ**
**ਬਾਬਾ ਗੁਰਬਚਨ ਸਿੰਘ**

# ਤਤਕਰਾ

# ਮੁਖਬੰਦ

ਭਾਈ ਬਿਧੀ ਚੰਦ ਜੀ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸੇਵਾ ਵਿਚ ਹਾਜ਼ਰ ਹੋਏ। ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਪਾਸ ਆਪਣਾ ਸਾਰਾ ਜੀਵਨ ਬਸਰ ਕੀਤਾ। ਅਨਿਨ ਸੇਵਕਾਂ ਵਾਲੀ ਰੀਤੀ ਧਾਰ ਕੇ ਹਰ ਹੁਕਮ ਦੀ ਪਾਲਣਾ ਕੀਤੀ।

*ਹੁਕਮਿ ਮੰਨਿਐ ਹੋਵੈ ਪ੍ਰਵਾਣੁ*
*ਤਾ ਖਸਮੈ ਕਾ ਮਹਲੁ ਪਾਇਸੀ॥*

*ਗਉੜੀ ਮਹਲਾ ੩॥*

*ਐਸੇ ਜਨ ਵਿਰਲੇ ਸੰਸਾਰ॥*
*ਗੁਰਮੁਖਿ ਭੈ ਵਿਚ ਜੰਮਣਾ,*
*ਭੈ ਵਿਚ ਰਹਿਣਾ, ਭੈ ਵਿਚ ਚਲਣਾ,*
*ਸਾਧ ਸੰਗਤ ਭੈ ਭਾਇ ਵਿਚ*
*ਭਗਤਿ ਵਛਲੁ ਕਰਿ ਅਛਲ ਛਲਣਾ॥*

ਐਸੇ ਗੁਰਮੁਖਿ ਭੈ ਵਿਚ ਰਹਿੰਦੇ ਹਨ, ਉਨ੍ਹਾਂ ਦਾ ਜਨਮ ਵੀ ਭੈ ਵਿਚ ਹੁੰਦਾ ਹੈ ਕਿਉਂਕਿ ਉਹ ਗੁਰੂ ਦੇ ਭੈ ਵਿਚ ਹੋਣ ਕਰਕੇ ਪ੍ਰਮਾਤਮਾ ਦੇ ਭੈ ਵਿਚ ਲਿਵਲੀਨ ਹੁੰਦੇ ਹਨ। ਕਿਉਂਕਿ ਪ੍ਰਮਾਤਮਾ ਵਿਚ ਅਤੇ ਗੁਰੂ ਵਿਚ ਭੇਦ ਨਹੀਂ ਹੈ।

*ਗੁਰ ਪ੍ਰਮੇਸਰ ਏਕੋ ਜਾਣ॥*

ਪ੍ਰਮੇਸ਼ਰ ਤੇ ਗੁਰੂ ਇਕ ਹਨ। ਐਸੇ ਗੁਰੂ ਕੇ ਪਿਆਰਿਆਂ ਦਾ ਜਨਮ ਗੁਰੂ ਘਰ ਵਿਚ ਕਦੋਂ ਹੁੰਦਾ ਹੈ ? ਜਦੋਂ ਗੁਰੂ ਪਿਆਰੇ ਗੁਰੂ ਪਾਸ ਆਪਣਾ ਪਿਛਲਾ ਜਨਮ ਹੀ ਤਬਦੀਲ ਕਰ ਲੈਂਦੇ ਹਨ। ਕਦੋਂ ? ਜਦੋਂ ਸਤਿਗੁਰ ਕੇ ਜਨਮੇ ਗਵਣ ਮਿਟਾਇਆ, ਆਵਣ ਤੇ ਜਾਣ ਦਾ ਚੱਕਰ ਹੀ ਮਿਟਾ ਲੈਂਦੇ ਹਨ। ਐਸੇ ਗੁਰਸਿੱਖਾਂ ਦਾ ਜਨਮ ਸਫਲ ਹੁੰਦਾ ਹੈ ਜਦੋਂ ਐਸੇ ਗੁਰੂ ਕੇ

ਪਿਆਰੇ ਗੁਰਸਿੱਖਾਂ ਦੇ ਨਾਲ ਮਿਲਾ ਕੇ ਜਦੋਂ ਗੁਰੂ ਕੀ ਸ਼ਰਨ ਵਿਚ ਆਇਆ ਕਰਦੇ ਹਨ ।

*ਗੁਰਸਿਖ ਜਨਮ ਸਕਾਰਥਾ*
*ਗੁਰਸਿਖ ਮਿਲਿ ਗੁਰ ਸਰਣੀ ਆਇਆ।।*

(ਭਾਈ ਗੁਰਦਾਸ ਜੀ)

ਗੁਰੂ ਸ਼ਰਨ ਵਿਚ ਆਇਆਂ ਹੀ ਕਾਇਆ ਕਲਪ ਹੁੰਦੀ ਹੈ। ਜੈਸੇ ਭਾਈ ਬਿਧੀ ਚੰਦ ਜੀ ਦੀ ਕਾਇਆ ਕਲਪ ਹੋਈ। ਜਦੋਂ ਬ੍ਰਹਮ ਗਿਆਨੀ ਬਾਬਾ ਅਦਲੀ ਜੀ ਦੀ ਸੰਗਤ ਭਾਈ ਬਿਧੀ ਚੰਦ ਨੇ ਕੀਤੀ ਤਾਂ ਬਾਬਾ ਅਦਲੀ ਜੀ ਭਾਈ ਬਿਧੀ ਚੰਦ ਨੂੰ ਗੁਰੂ ਸ਼ਰਨ ਵਿਚ ਲੈ ਆਏ ਤਾਂ ਭਾਈ ਬਿਧੀ ਚੰਦ ਨੇ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਦਰਸ਼ਨ ਕੀਤੇ, ਸਤਿਗੁਰਾਂ ਨੂੰ ਨਮਸ਼ਕਾਰ ਕੀਤੀ।

*ਆਦਿ ਪੁਰਖ ਅਦੇਸ਼ ਕਰਿ,*
*ਸਫਲ ਮੂਰਤਿ ਗੁਰ ਦਰਸ਼ਨ ਪਾਇਆ।।*
*ਪਰਦਖਣਾ ਡੰਡਉਤ ਕਰ,*
*ਮਸਤਕੁ ਚਰਨ ਕਮਲ ਗੁਰ ਲਾਇਆ।।*
*ਸਤਿਗੁਰੂ ਪੁਰਖ ਦਿਆਲ ਹੋਇ,*
*ਵਾਹਿਗੁਰੂ ਸਚ ਮੰਤ੍ਰ ਸੁਣਾਇਆ।।*

(ਭਾਈ ਗੁਰਦਾਸ ਜੀ)

ਡੰਡਵਤ ਪ੍ਰਣਾਮ ਕੀਤੀ, ਪਰਦਖਣਾ ਕਰਕੇ ਚਰਨ-ਕਮਲਾਂ 'ਤੇ ਮਸਤਕ ਰੱਖ ਦਿੱਤਾ।

*'ਸਤਿਗੁਰ ਪੁਰਖ ਦਿਆਲ ਹੋਇ'*

ਭਾਵ ਦਇਆ ਦੇ ਘਰ ਵਿਚ ਆ ਗਏ ਅਤੇ ਵਾਹਿਗੁਰੂ ਮੰਤ੍ਰ ਦੀ ਦਾਤ ਬਖ਼ਸ਼ ਦਿੱਤੀ ਤਾਂ ਇਸ ਨਾਮ ਦਾ ਐਸਾ ਰੰਗ ਚੜ੍ਹਿਆ ਕਿ ਬਾਬਾ ਜੀ ਇਸ ਨਾਮ ਵਿਚ ਐਸੇ ਗੜੂੰਦ ਹੋਏ ਕਿ ਐਸੇ ਨਾਮ ਨੂੰ ਜਪਦਿਆਂ ਜਪਦਿਆਂ ਦਿੱਬ ਦ੍ਰਿਸ਼ਟੀ ਵਾਲੇ ਬਣ ਗਏ। ਸਤਿਗੁਰਾਂ ਉਤੇ ਅਤੁੱਟ ਸ਼ਰਧਾ ਹੋ ਗਈ, ਹਰ ਹੁਕਮ ਦੀ ਪਾਲਣਾ ਕੀਤੀ।



*ਹੁਕਮੀ ਬੰਦਾ ਹੋਇ ਕੈ, ਖਸਮੈ ਦਾ ਭਾਣਾ ਤਿਸ ਭਾਵੈ।।*
*ਮੁਰਦਾ ਹੋਇ ਮੁਰੀਦ ਸੋਇ, ਕੋ ਵਿਰਲਾ ਗੁਰਿ ਗੋਰਿ ਸਮਾਵੈ।।*

ਐਸਾ ਗੁਰੂ ਕਾ ਸਿੱਖ ਵਿਰਲਾ ਹੋ ਸਕਦਾ ਹੈ।

*"ਹੈਨ ਵਿਰਲੈ ਨਾਹੀ ਘਨੈ"*

ਐਸੇ ਵਿਰਲੇ ਹੁੰਦੇ ਹਨ ਜੋ ਗੁਰੂ ਕੇ ਹੁਕਮ ਰੂਪੀ ਗੋਰ ਵਿਚ ਸਮਾ ਜਾਣ—ਜਿਵੇਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਹਰ ਹੁਕਮ ਦੀ ਪਾਲਣਾ ਕੀਤੀ, ਭਾਈ ਬਿਧੀ ਚੰਦ ਨੇ।

*"ਗੁਰਸਿੱਖੀ ਗੁਰਸਿੱਖ ਕਹਾਵੈ"*

(ਭਾਈ ਗੁਰਦਾਸ ਜੀ)

ਐਸੇ ਭਾਈ ਬਿਧੀ ਚੰਦ ਵਰਗੇ ਗੁਰਸਿੱਖਾਂ ਨੂੰ ਸ਼ਾਬਾਸ਼ ਹੈ ਜਿਨ੍ਹਾਂ ਨੇ ਗੁਰੂ ਕੇ ਹੁਕਮ ਵਿਚ ਆਪਣੇ ਆਪ ਨੂੰ ਢਾਲਿਆ, ਉਨ੍ਹਾਂ ਨੇ ਆਪਣੇ ਜਨਮ ਨੂੰ ਸਵਾਰਿਆ ਹੈ।

*ਗੁਰਸਿੱਖਾਂ ਸਾਬਾਸ਼ ਜਨਮ ਸਵਾਰਿਆ।।*
*ਗੁਰਸਿੱਖਾਂ ਰਹਿਰਾਸ ਗੁਰੂ ਪਿਆਰਿਆ।।*

ਗੁਰਸਿੱਖਾਂ ਦੀ ਰਹੁ-ਰੀਤੀ ਹੈ ਕਿ ਉਨ੍ਹਾਂ ਨੇ ਗੁਰੂ ਨੂੰ ਪਿਆਰ ਕੀਤਾ। ਐਸੇ ਗੁਰੂ ਕੇ ਅਨਿਨ ਸੇਵਕ ਭਾਈ ਬਿਧੀ ਚੰਦ ਜੀ ਜਿਨ੍ਹਾਂ ਦੇ ਜੀਵਨ ਬ੍ਰਿਤਾਂਤ ਨੂੰ ਉਨ੍ਹਾਂ ਦੀ ਅੰਸ-ਬੰਸ ਦੇ ਪੰਥ ਰਤਨ ਮਹਾਂਪੁਰਸ਼ ਬ੍ਰਹਮ-ਸ੍ਰੋਤਰੀ ਬ੍ਰਹਮ ਨੇਸਟੀ ਸੰਤ ਬਾਬਾ ਦਯਾ ਸਿੰਘ ਜੀ ਲਿਖਵਾ ਰਹੇ ਹਨ। ਇਸ ਸ੍ਰੇਸ਼ਟ ਉੱਦਮ ਨੂੰ ਸਰਵਣ ਕਰਕੇ ਦਾਸ ਨੂੰ ਅਤਿਅੰਤ ਭਾਰੀ ਖੁਸ਼ੀ ਹੋਈ ਹੈ ਕਿਉਂਕਿ ਐਸੇ ਗੁਰੂ ਕੇ ਪਿਆਰੇ ਗੁਰਸਿੱਖਾਂ ਦੇ ਜੀਵਨ ਨੂੰ ਪੜ੍ਹ ਕੇ, ਸੁਣ ਕੇ ਦੁਨੀਆਂ ਦੇ ਲੋਕ ਲਾਹਾ ਲੈ ਸਕਣਗੇ ਅਤੇ ਆਪਣੇ ਜੀਵਨ ਨੂੰ ਵੀ ਕੁਝ ਸਵਾਰ ਸਕਣਗੇ, ਜਿਨ੍ਹਾਂ ਪਰਥਾਏ ਗੁਰਬਾਣੀ ਵਿਚ ਪ੍ਰਮਾਣ ਹੈ :

*ਧਨ ਜਨਨੀ ਜਿਨ ਜਾਇਆ, ਧਨ ਪਿਤਾ ਪਰਧਾਨ।।*

(ਭਾਈ ਗੁਰਦਾਸ ਜੀ)

ਐਸਿਆਂ ਦੀ ਮਾਤਾ ਵੀ ਧੰਨਤਾਯੋਗ ਹੈ। ਪਿਤਾ ਵੀ ਧੰਨਤਾਯੋਗ ਹੈ।

*"ਧੰਨ ਜਣੇਂਦੀ ਮਾਇ ਸਹਿਲਾ ਆਇਆ"*

ਐਸੇ ਗੁਰੂ ਕੇ ਸਿੱਖ ਸਨ ਭਾਈ ਬਿਧੀ ਚੰਦ ਜੀ ਜਿਨ੍ਹਾਂ ਨੇ ਹਰ ਹੁਕਮ ਦੀ ਪਾਲਣਾ ਕੀਤੀ, ਲਾਹੌਰੋਂ ਘੋੜੇ ਲਿਆਂਦੇ, ਬਹੁਤ ਭਾਰੀ ਕਠਿਨ ਸੇਵਾ ਸੀ, ਗੁਰੂ ਦੀ ਕਿਰਪਾ ਨਾਲ ਕੀਤੀ। ਫੇਰ ਹੁਕਮ ਹੋਇਆ ਪੱਟੀਉਂ ਦੁਸ਼ਾਲੇ ਲਿਆਂਦੇ। ਵੱਡੇ ਚਾਰ ਯੁੱਧਾਂ ਵਿਚ ਮਹਾਨ ਸੂਰਬੀਰਤਾ ਵਿਖਾਲੀ।

*ਧਰ ਭਗਤ ਦਾਤਾ ਸੂਰਮਾ ਏ ਤੀਨ ਹੀ ਸ੍ਰਿਸ਼ਟ ਹੈ।*
*ਇਨ ਬਿਨਾ ਉਰੇ ਕੀਟ ਸੇ ਜਨ ਲਖੋ ਸਰਬ ਕਨਿਸ਼ਟ ਹੈ।*

ਏਹਨਾਂ ਗੁਣਾਂ ਵਿਚੋਂ ਇਕ ਵੀ ਗੁਣ ਕਿਸੇ ਵਿਚ ਵੀ ਹੋਵੇ ਉਹ ਮਨੁੱਖ ਸ੍ਰੇਸ਼ਟ ਹੈ। ਪਰ ਬਾਬਾ ਜੀ ਵਿਚ ਤਿੰਨੇ ਹੀ ਗੁਣ ਸੰਪੂਰਨ ਸਨ। ਉਹ ਪ੍ਰਮੇਸ਼ਰ ਭਗਤੀ, ਗੁਰੂ ਭਗਤੀ ਵਿਚ ਲੀਨ ਸਨ। ਉਹ ਦਾਤੇ ਵੀ ਸਨ। ਗ਼ਰੀਬਾਂ ਦੀਆਂ ਲੜਕੀਆਂ ਦੇ ਵਿਆਹ ਆਪਣੇ ਪਾਸੋਂ ਮਾਇਆ ਦੇ ਕੇ ਕਰਦੇ ਸਨ। ਸੂਰਮੇ ਉਹ ਮਹਾਨ ਜਿਨ੍ਹਾਂ ਨੇ ਵੱਡੇ ਵੱਡੇ ਯੁੱਧਾਂ ਵਿਚ ਬਹਾਦਰੀ ਸਨਮਾਨ ਪ੍ਰਾਪਤ ਕੀਤਾ। ਇਥੋਂ ਤੱਕ ਕਿ ਗੁਰੂ ਜੀ ਨੇ ਪ੍ਰਸੰਨ ਹੋ ਕੇ ਕਿਹਾ ਕਿ "ਬਿਧੀ ਚੰਦ ਛੀਨਾ, ਗੁਰੂ ਕਾ ਸੀਨਾ" ਭਾਵ ਐਸੇ ਵਰ ਪ੍ਰਾਪਤ ਕਰਕੇ ਗੁਰੂ ਦੀ ਤਸਵੀਰ ਗੁਰੂ ਗ੍ਰੰਥ ਸਾਹਿਬ ਦਾ ਸਰੂਪ ਪ੍ਰਾਪਤ ਹੋਣਾ। ਹੋਰ ਬੇਅੰਤ ਦਾਤਾਂ ਤੇ ਬੇਅੰਤ ਵਸਤੂਆਂ ਬਖ਼ਸ਼ਿਸ਼ ਵਜੋਂ ਮਿਲਣੀਆਂ--ਐਸੇ ਸਨ ਗੁਰੂ ਕੇ ਪਿਆਰੇ ਬਾਬਾ ਬਿਧੀ ਚੰਦ ਜੀ।

ਮਹਾਂਪੁਰਖ ਬਾਬਾ ਦਯਾ ਸਿੰਘ ਜੀ ਦੀ ਅਸ਼ੀਰਵਾਦ ਨਾਲ ਭਾਈ ਸਰੂਪ ਸਿੰਘ ਜੀ ਨੇ ਇਸ ਪੁਸਤਕ ਨੂੰ ਲਿਖਿਆ ਹੈ। ਗੁਰੂ ਰਾਮਦਾਸ ਮਹਾਰਾਜ ਜੀ ਦੇ ਪਾਵਨ ਚਰਨਾਂ ਵਿਚ ਅਰਦਾਸ ਹੈ ਕਿ ਸਤਿਗੁਰੂ ਜੀ ਭਾਈ ਸਰੂਪ ਸਿੰਘ ਜੀ ਨੂੰ ਹੋਰ ਬਿਬੇਕ ਬੁਧਿ ਬਖਸ਼ਣ ਅਤੇ ਆਪ ਦਲ ਵਿਚ ਰਹਿ ਕੇ ਆਪਣੀ ਲੇਖਣੀ ਅਤੇ ਗੁਰਸਿਖੀ ਪ੍ਰਚਾਰ ਦੁਆਰਾ ਸੇਵਾ ਕਰਕੇ ਗੁਰੂ ਕੀਆਂ ਖੁਸ਼ੀਆਂ ਪ੍ਰਾਪਤ ਕਰਦੇ ਰਹਿਣ।

ਗੁਰੂ ਪੰਥ ਦਾ ਦਾਸ-
**ਗਿਆਨੀ ਪੂਰਨ ਸਿੰਘ**
ਗ੍ਰੰਥੀ ਸ੍ਰੀ ਹਰਿਮੰਦਰ ਸਾਹਿਬ।



# ਮੁਢਲੀ ਜਾਣਕਾਰੀ

ਅੰਮ੍ਰਿਤਸਰ ਤੋਂ ਦੱਖਣ-ਪੱਛਮ ਨੂੰ ਭਾਰਤ ਪਾਕਿਸਤਾਨ ਸਰਹੱਦ ਦੇ ਸਮਾਨੰਤਰ ਜਾਂਦੀ ਭਿਖੀਵਿੰਡ-ਖੇਮਕਰਨ ਸੜਕ 'ਤੇ ਐਨ ਵੀਹਵੇਂ ਮੀਲ ਉਪਰ ਇਹ ਨਗਰ ਵਸਦਾ ਹੈ। ਇਸ ਨਗਰ ਨੂੰ ੧੫੩੪ ਬਿਕ੍ਰਮੀ ਵਿਚ ਰਾਜਾ ਸੁਰਸਿੰਘ ਨੇ ਵਸਾਇਆ ਸੀ (ਹਵਾਲਾ ਤਵਾਰੀਖ਼ ਗੁਰੂ ਖਾਲਸਾ)। ਸੁਰਸਿੰਘ ਦਾ ਜਾਨਦਾਰ ਅਤੇ ਸ਼ਾਨਾ ਮੱਤਾ ਇਤਿਹਾਸ ਇਸ ਗੱਲ ਦੀ ਪੁਸ਼ਟੀ ਕਰਦਾ ਹੈ ਕਿ ਇਸ ਨਗਰ ਵਿਚ ਬਹੁਤ ਮਹਾਂ ਪੁਰਖ, ਸ਼ਹੀਦ, ਸੂਰਮੇ, ਵਿਦਵਾਨ, ਖਿਡਾਰੀ ਅਤੇ ਲੇਖਕ ਪੈਦਾ ਹੋਏ। ਸ੍ਰੀ ਗੁਰੂ ਅਰਜਨ ਦੇਵ ਜੀ ਤਰਨ ਤਾਰਨ ਤੀਰਥ ਦੀ ਰਚਨਾ ਕਰਨ ਸਮੇਂ ਇਸ ਨਗਰ ਵਿਚ ਆਏ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਭਾਗ ਮਲ ਦੀ ਬੇਨਤੀ ਪ੍ਰਵਾਨ ਕਰਦੇ ਇਸ ਨਗਰ ਨੂੰ ਨਿਵਾਜਿਆ। ਮੈਨੂੰ ਬਹੁਤ ਰੀਝ ਸੀ ਕਿ ਬਾਬਾ ਬਿਧੀ ਚੰਦ ਜੀ ਦਾ ਜੀਵਨ ਲਿਖਿਆ ਜਾਵੇ। ਮੈਨੂੰ ਬਹੁਤ ਖੁਸ਼ੀ ਹੋਈ ਜਦੋਂ ਸਤਿਕਾਰ ਯੋਗ ਬਾਬਾ ਦਯਾ ਸਿੰਘ ਜੀ ਦੀ ਆਸ਼ੀਰਵਾਦ ਨਾਲ ਗਿਆਨੀ ਸਰੂਪ ਸਿੰਘ ਜੀ ਹੈੱਡ ਗ੍ਰੰਥੀ ਦਲ ਬਾਬਾ ਬਿਧੀ ਚੰਦ ਜੀ ਨੇ ਇਸ ਗੋਹੜੇ ਵਿਚੋਂ ਪੂਣੀ ਛੋਹੀ ਹੈ। ਉਹਨਾਂ ਨੇ ਮਹਾਨ ਬਾਬਾ ਬਿਧੀ ਚੰਦ ਜੀ ਦੇ ਜੀਵਨ-ਸਮਾਚਾਰਾਂ ਨੂੰ ਸੰਖੇਪ ਰੂਪ ਵਿਚ ਕਲਮ-ਬੱਧ ਕਰਕੇ ਸੰਗਤਾਂ ਤਕ ਪਹੁੰਚਾਉਣ ਦਾ ਉੱਤਮ ਉਪਰਾਲਾ ਕੀਤਾ ਹੈ। ਨਿਰਸੰਦੇਹ ਅਜੇ ਇਸ ਵਿਸ਼ੇ ਉਪਰ ਵਿਸਥਾਰ ਪੂਰਵਕ ਕੰਮ ਕੀਤਾ ਜਾਣਾ ਬਾਕੀ ਹੈ ਪਰ ਚੰਗੀ ਸ਼ੁਰੂਆਤ ਲਈ ਉਹਨਾਂ ਦੇ ਉੱਦਮ ਦਾ ਸੁਆਗਤ ਅਤੇ ਧੰਨਵਾਦ ਕਰਨਾ ਬਣਦਾ ਹੈ। ਉਹਨਾਂ ਨੇ ਆਪਣੀ ਲਿਖਤ ਦਾ ਮੂਲ ਆਧਾਰ ਭਾਈ ਸੰਤੋਖ ਸਿੰਘ ਰਚਿਤ ਸੂਰਜ ਪ੍ਰਕਾਸ਼, ਤਵਾਰੀਖ਼ ਗੁਰੂ ਖਾਲਸਾ ਰਚਿਤ ਗਿਆਨੀ ਗਿਆਨ ਸਿੰਘ ਅਤੇ ਗੁਰ ਬਿਲਾਸ ਪਾਤਸ਼ਾਹੀ ਛੇਵੀਂ ਨੂੰ ਬਣਾਇਆ ਹੈ। ਕਈ ਕਾਰਨਾਂ ਕਰਕੇ ਸਾਡੇ ਇਤਿਹਾਸ ਵਿਚ ਰਲਾ ਵੀ ਪੈ ਗਿਆ ਹੈ। ਅੱਜ

ਦੇ ਇਤਿਹਾਸਕਾਰ ਦਾ ਇਹ ਸਰਵ-ਪ੍ਰਥਮ ਫਰਜ਼ ਹੈ ਕਿ ਉਹ ਸਤਿਗੁਰਾਂ ਦੀ ਕ੍ਰਿਪਾ ਸਦਕਾ ਚੰਗੀ ਵੀਚਾਰ ਨਾਲ ਗੁਰਮਤਿ ਸਿਧਾਤਾਂ ਅਨੁਸਾਰ ਪੜਚੋਲ ਕਰਕੇ ਲਿਖੇ। ਅਜਿਹੀ ਸਰੇਸ਼ਟ-ਬੁਧਿ ਦੀ ਝਲਕ ਮੈਨੂੰ ਗਿਆਨੀ ਸਰੂਪ ਸਿੰਘ ਹੁਰਾਂ ਦੀ ਲਿਖਤ ਵਿਚੋਂ ਵੀ ਪ੍ਰਾਪਤ ਹੋਈ ਹੈ। ਕਈ ਲੇਖਕਾਂ ਨੇ ਬਾਬਾ ਜੀ ਦੇ ਜੀਵਨ ਬਾਰੇ ਕਈ ਐਸੀਆਂ ਲੇਖਣੀਆਂ ਲਿਖੀਆਂ ਹਨ ਕਿ ਬਾਬਾ ਜੀ ਨੇ ਘੋੜੇ ਚੋਰੀ ਕਰਕੇ ਲਿਆਂਦੇ ਪਰ ਇਹ ਗੱਲ ਇਤਿਹਾਸ ਨੂੰ ਪੜ੍ਹ ਕੇ ਪਤਾ ਚਲਦਾ ਹੈ ਕਿ ਉਹ ਤਾਂ ਪਰਉਪਕਾਰੀ ਅਤੇ ਸਤਿਗੁਰਾਂ ਦੀ ਆਗਿਆ ਦਾ ਪਾਲਨ ਕਰਨ ਵਾਲੇ ਬ੍ਰਹਮ ਗਿਆਨੀ ਗੁਰਸਿੱਖ ਸਨ। ਉਹਨਾਂ ਦੇ ਜੀਵਨ ਦੇ ਐਸੇ ਜੋ ਅਦੁੱਤੀ ਕਾਰਨਾਮੇ ਹਨ ਤਾਂ ਉਹ ਉਸ ਸਮੇਂ ਦੀ ਹਕੂਮਤ ਨਾਲ ਟੱਕਰ ਲੈਂਦਿਆਂ ਹੋਇਆਂ ਉਹਨਾਂ ਦੀ ਬਹਾਦਰੀ ਦੇ ਹਨ। ਗਿਆਨੀ ਜੀ ਨੇ ਇਤਿਹਾਸ ਦੀ ਖੋਜ ਕਰਕੇ ਗੁਰਮਤਿ ਅਨੁਸਾਰ ਲਿਖਿਤ ਕੀਤੀ ਹੈ। ਬਾਬਾ ਬਿਧੀ ਚੰਦ ਜੀ ਦੇ ਭਾਦਰੋਂ ਸੁਦੀ ਅਸ਼ਟਮੀ ਸੰਮਤ ੧੬੯੭ ਨੂੰ ਗੁਰਪੁਰੀ ਸਿਧਾਰ ਜਾਣ ਉਪਰੰਤ ਸਤਿਗੁਰੂ ਜੀ ਨੇ ਭਾਈ ਬਿਧੀ ਚੰਦ ਦੁਆਰਾ ਰਾਗ ਬਿਲਾਵਲ ਤਕ ਲਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਾਠ ਕਰਵਾਇਆ ਅਤੇ ਉਹਨਾਂ ਦੀ ਅੰਤਮ ਅਰਦਾਸ ਉਪਰੰਤ ਉਹਨਾਂ ਦੇ ਸਪੁਤ੍ਰ ਭਾਈ ਲਾਲ ਚੰਦ ਦੇ ਸਿਰ ਤੇ ਦਸਤਾਰ ਸਜਾਈ। *(ਹਵਾਲਾ ਗੁਰ ਬਿਲਾਸ ਪਾ: ੬)*

*(ਮੈਕਾਲਫ਼ ਨੇ ਵੀ ਇਹੀ ਹਵਾਲਾ ਦਿਤਾ ਹੈ)*

ਜ਼ਾਹਿਰ ਹੈ ਦਲ ਦੀ ਮੌਜੂਦਾ ਗੱਦੀ ਦੇ ਵਾਰਸ ਬਾਬਾ ਦਯਾ ਸਿੰਘ ਜੀ ਬਾਬਾ ਬਿਧੀ ਚੰਦ ਜੀ ਦੀ ਨਿਰੰਤਰ ਲੜੀ ਦੇ ਮਾਣਕ ਮੋਤੀ ਹੀ ਹਨ। ਜ: ਬਾਬਾ ਦਯਾ ਸਿੰਘ ਜੀ ਦੇ ਮਾਨਯੋਗ ਪਿਤਾ ਜ: ਬਾਬਾ ਸੋਹਣ ਸਿੰਘ ਜੀ ਨੇ ਪਹਿਲਾਂ ਨਾਲੋਂ ਵੀ ਸੰਗਠਿਤ ਰੂਪ ਵਿਚ ਤੇ ਪੂਰੀ ਕਾਰਜ ਕੁਸ਼ਲਤਾ ਨਾਲ ਦਲ ਨੂੰ ਨਵਾਂ ਜਥੇਬੰਦਕ ਰੂਪ ਦੇ ਕੇ ਸਿੱਖ ਧਰਮ ਤੇ ਲੋਕ-ਸੇਵਾ ਲਈ ਆਪਾ ਸਮਰਪਿਤ ਕੀਤਾ ਹੈ। ਉਹਨਾਂ ਦੇ ਮਿਹਨਤ ਉੱਦਮ ਨਾਲ ਹੀ ਪਿੰਡ ਵਿਚ ਛੇਵੇਂ ਸਤਿਗੁਰਾਂ ਦੇ ਪਵਿਤਰ ਗੁਰਦੁਆਰਾ ਸਾਹਿਬ ਦੀ ਸ਼ਾਨਦਾਰ ਇਮਾਰਤ ਉਸਾਰੀ ਗਈ। ਉਹਨਾਂ ਨੇ ਸਿੱਖੀ ਪ੍ਰਚਾਰ ਕਰਦਿਆਂ



ਬੇਅੰਤ ਪ੍ਰਾਣੀਆਂ ਨੂੰ ਗੁਰੂ ਚਰਨਾਂ ਨਾਲ ਜੋੜਿਆ ਅਤੇ ਤਿੰਨ ਯਾਤਰਾ ਪੈਦਲ ਦਲ ਸਮੇਤ ਹਜ਼ੂਰ ਸਾਹਿਬ, ਪਟਨਾ ਸਾਹਿਬ ਦੀਆਂ ਕੀਤੀਆਂ ਅਤੇ ਲੱਖਾਂ ਪ੍ਰਾਣੀਆਂ ਨੂੰ ਅੰਮ੍ਰਿਤ ਛਕਾ ਕੇ ਗੁਰੂ ਚਰਨਾਂ ਨਾਲ ਜੋੜਿਆ। ਉਹਨਾਂ ਨੇ ਆਪਣਾ ਸਾਰਾ ਜੀਵਨ ਮਾਨਵ-ਏਕਤਾ ਅਤੇ ਲੋਕ ਸੇਵਾ ਹਿਤ ਅਰਪਣ ਕਰ ਦਿੱਤਾ। ਬਾਬਾ ਦਯਾ ਸਿੰਘ ਜੀ ਨੇ ਬਾਬਾ ਸੋਹਣ ਸਿੰਘ ਜੀ ਦੀ ਯਾਦ ਵਿਚ ਸ਼ਾਨਦਾਰ ਗੁਰਦੁਆਰਾ ਸਾਹਿਬ ਦੀ ਇਮਾਰਤ ਤਿਆਰ ਕਰਵਾਈ ਅਤੇ ਸਰੋਵਰ ਦੀ ਸੇਵਾ ਕਰਵਾਈ। ਬਾਬਾ ਬ਼ਿਧੀ ਚੰਦ ਜੀ ਦੇ ਅਸਥਾਨ ਦੀ ਸੇਵਾ ਮੁੜ ਕਰਵਾਈ। ਲੜਕੀਆਂ ਅਤੇ ਲੜਕਿਆਂ ਦੇ ਦੋ ਸਕੂਲ ਆਪ ਦੀ ਅਸ਼ੀਰਵਾਦ ਨਾਲ ਚਲ ਰਹੇ ਹਨ। ਬਾਬਾ ਜੀ ਨੇ ਅਨੰਦਪੁਰ ਗੁਰਦੁਆਰਾ ਸਾਹਿਬ ਅਤੇ ਸ੍ਰੀ ਚਮਕੌਰ ਸਾਹਿਬ (ਤਾੜੀ ਸਾਹਿਬ) ਆਦਿ ਬੇਅੰਤ ਅਸਥਾਨਾਂ ਦੀ ਸੇਵਾ ਕਰਵਾ ਰਹੇ ਹਨ। ਸੁਰਸਿੰਘ ਨਗਰ ਨੂੰ ਇਕ ਹੋਰ ਵੱਡਾ ਮਾਣ ਹੈ ਕਿ ਬਾਬਾ ਮਹਾਂ ਸਿੰਘ ਜੀ ਵਰਗੇ ਮਹਾਨ ਪਰਉਪਕਾਰੀ ਦਾ ਇਹ ਜਨਮ ਨਗਰ ਹੈ। ਸ੍ਰੀ ਅਕਾਲ ਤਖਤ ਦੇ ਸਭ ਤੋਂ ਪਹਿਲੇ ਢਾਡੀ ਨੱਥ ਮਲ ਤੇ ਅਬਦੁਲਾ ਇਸੇ ਹੀ ਪਿੰਡ ਤੋਂ ਬਾਬਾ ਬਿਧੀ ਚੰਦ ਜੀ ਲੈ ਕੇ ਗਏ ਸਨ। ਜਿਸ ਵਕਤ ਅਬਦਾਲੀ ਨੇ ਹਰਿਮੰਦਰ ਸਾਹਿਬ ਨੂੰ ਢਾਹਿਆ ਸੀ ਤਾਂ ਦੁਬਾਰਾ ਸੇਵਾ ਕਰਵਾਉਣ ਦੀ ਸੁਰਸਿੰਘ ਗੁਰੂ-ਪ੍ਰੇਮੀ ਦੇਸ ਰਾਜ ਖੱਤਰੀ ਦੀ ਡਿਊਟੀ ਲਾਈ ਗਈ ਸੀ। ਇਸ ਨਗਰ ਵਿਚ ਮਹਾਨ ਸ਼ਖ਼ਸੀਅਤਾਂ ਨੇ ਪੰਥਕ ਸੇਵਾ ਲਈ ਜਨਮ ਲਿਆ। ਕਰਤਾਰ ਸਿੰਘ ਪਹਿਲਵਾਨ ਵਰਗੇ ਵਿਸ਼ਵ ਜੇਤੂ ਵੀ ਏਸੇ ਨਗਰ ਦੇ ਹਨ ਜਿਨ੍ਹਾਂ ਨੂੰ ਬਾਬਾ ਸੋਹਣ ਸਿੰਘ ਜੀ ਦਾ ਅਸ਼ੀਰਵਾਦ ਮਿਲਿਆ। ਇੰਜ ਇਸ ਨਗਰ ਦੀ ਸ਼ੁਰੂਆਤ ਤੋਂ ਲੈ ਕੇ ਮਾਣਯੋਗ ਪ੍ਰਾਪਤੀਆਂ ਦੀ ਸੂਚੀ ਬਹੁਤ ਲੰਬੀ ਹੈ। ਪਿੰਡ ਦੇ ਧੰਨ-ਭਾਗ ਹਨ ਬਾਬਾ ਬਿਧੀ ਚੰਦ ਜੀ ਦੀ ਬੰਸ ਬਾਬਾ ਲਾਲ ਚੰਦ ਜੀ ਤੋਂ ਅੱਜ ਤਕ ਸਾਰਿਆਂ ਮਹਾਂਪੁਰਖਾਂ ਨੇ ਇਸ ਮਹਾਨ ਨਗਰ ਵਿਚ ਜਨਮ ਲਿਆ ਅਤੇ ਜਗਤ ਵਿਚ ਸੇਵਾ ਸਿਮਰਨ ਅਤੇ ਗੁਰੂ ਪੰਥ ਦੀ ਸੇਵਾ ਕਰਕੇ ਭਾਰੀ ਸਤਿਕਾਰ ਪ੍ਰਾਪਤ ਕੀਤਾ ਹੈ। ਬਾਬਾ ਦਯਾ ਸਿੰਘ ਜੀ ਨੇ ਸੁਰਸਿੰਘ ਨੂੰ ਸਤਿਗੁਰਾਂ ਦੀ ਬਖ਼ਸ਼ਿਸ਼ ਸਦਕਾ ਧਰਮ ਪ੍ਰਚਾਰ ਦਾ ਕੇਂਦਰ

ਬਣਾਇਆ ਹੋਇਆ ਹੈ। ਪਿੰਡ ਅਤੇ ਇਲਾਕੇ ਨੂੰ ਬਾਬਾ ਜੀ ਉਪਰ ਬਹੁਤ ਮਾਣ ਹੈ। ਸਾਡਾ ਕੋਈ ਮਸਲਾ ਉਲਝਿਆ ਹੋਵੇ ਤਾਂ ਸਭ ਬਾਬਾ ਜੀ ਪਾਸ ਬੇਨਤੀ ਕਰਦੇ ਹਾਂ। ਬਾਬਾ ਜੀ ਸੁਚੱਜੇ ਢੰਗ ਨਾਲ ਨਿਰਪੱਖ ਹੋ ਕੇ ਸੁਲਝਾ ਦਿੰਦੇ ਹਨ। ਮੇਰੀ ਚਾਹਨਾ ਹੈ ਕਿ ਬਾਬਾ ਜੀ ਸਾਡੇ ਨਗਰ ਅਤੇ ਇਲਾਕੇ ਨੂੰ ਗੁਰਮਤਿ ਦੁਆਰਾ ਯੋਗ ਅਗਵਾਈ ਦਿੰਦੇ ਰਹਿਣ।

ਬਾਬਾ ਬਿਧੀ ਚੰਦ ਜੀ ਦੇ ਇਤਿਹਾਸ ਨੂੰ ਲਿਖਵਾਉਣ ਅਤੇ ਛਪਵਾਉਣ ਲਈ ਬਾਬਾ ਜੀ ਪ੍ਰੇਰਨਾ ਦੇ ਸੋਮੇ ਬਣੇ ਰਹਿਣ—ਮੇਰੀ ਇਹ ਅਰਦਾਸ ਹੈ ਕਿ ਬਾਬਾ ਜੀ ਦੇ ਆਗਿਆਕਾਰ ਹੋਣਹਾਰ ਲਾਇਕ ਸਪੁੱਤਰ ਬਾਬਾ ਅਵਤਾਰ ਸਿੰਘ, ਬਾਬਾ ਗੁਰਬਚਨ ਸਿੰਘ ਅਤੇ ਉਹਨਾਂ ਦੇ ਸਾਥੀਆਂ ਨੇ ਇਸ ਕਾਰਜ ਵਿਚ ਬਹੁਤ ਉਤਸ਼ਾਹ ਦਿਖਾਇਆ ਹੈ, ਉਹ ਸਦਾ ਲਈ ਪ੍ਰੇਮ ਨਾਲ ਗੁਰੂ ਪੰਥ ਦੀ ਸੇਵਾ ਵਿਚ ਜੁੜੇ ਰਹਿਣ। ਅੰਤ ਵਿਚ ਮੈਂ ਬਾਬਾ ਬਿਧੀ ਚੰਦ ਜੀ ਦੇ ਸੰਖੇਪ ਜੀਵਨ-ਇਤਿਹਾਸ ਨੂੰ 'ਜੀ ਆਇਆਂ' ਆਖਦਾ ਹੋਇਆ ਇਸ ਦੇ ਲੇਖਕ ਗਿ: ਸਰੂਪ ਸਿੰਘ ਜੀ ਨੂੰ ਮੁਬਾਰਕਬਾਦ ਦਿੰਦਾ ਹਾਂ ਅਤੇ ਉਹਨਾਂ ਤੋਂ ਵਡੇਰੀਆਂ ਪ੍ਰਾਪਤੀਆਂ ਦੀ ਆਸ ਰਖਦਾ ਹਾਂ।

ਸ਼ੁਭ ਇਛਾਵਾਂ ਨਾਲ—

**ਵਰਿਆਮ ਸਿੰਘ ਸੰਧੂ**

ਪਿੰਡ ਸੁਰਸਿੰਘ (ਅੰਮ੍ਰਿਤਸਰ)



## ਚੋਣਵੇਂ ਸ਼ਬਦ

ਬਹਾਦਰ ਅਤੇ ਜੋਧੇ ਵੀਰਾਂ ਦੀਆਂ ਗਾਥਾਵਾਂ ਸਾਡਾ ਬਹੁਮੁਲਾ ਸਰਮਾਇਆ ਹੈ। ਇਹ ਇਤਿਹਾਸ ਦੇ ਪੰਨੇ ਹੀ ਹਨ ਜੋ ਅਣਖ ਗ਼ੈਰਤ ਨਾਲ ਜੀਵਨ ਬਤੀਤ ਕਰਨ ਲਈ ਪ੍ਰੇਰਨਾ ਸਰੋਤ ਬਣਦੇ ਹਨ। ਜਿਸ ਮਹਾਨ ਯੋਧੇ ਆਪਣੇ ਜੀਵਨ ਦਾ ਸਾਰਾ ਸਮਾਂ ਪੰਜਵੇਂ ਪਾਤਸ਼ਾਹ ਅਤੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਚਰਨਾਂ 'ਚ ਬਤੀਤ ਕੀਤਾ। ਐਸੇ ਮਹਾਨ ਸੂਰਬੀਰ ਬਹਾਦਰ ਯੋਧੇ ਦਾ ਇਤਿਹਾਸ ਸੰਗਤਾਂ ਦੇ ਸਾਹਮਣੇ ਲਿਆਉਣਾ ਅਤਿਅੰਤ ਜ਼ਰੂਰੀ ਸੀ। ਬਾਬਾ ਬਿਧੀ ਚੰਦ ਜੀ ਸ੍ਰੀ ਦਰਬਾਰ ਸਾਹਿਬ ਵਿਖੇ ਹੈਡ ਗ੍ਰੰਥੀ ਦੀ ਸੇਵਾ, ਸ੍ਰੀ ਅਕਾਲ ਤਖਤ ਸਾਹਿਬ ਵਿਖੇ ਸੇਵਾ ਹੀ ਨਹੀਂ ਕਰਦੇ ਰਹੇ ਸਗੋਂ ਇਕ ਪ੍ਰਬੰਧਕ ਦੇ ਤੌਰ 'ਤੇ ਵੀ ਮਹਾਨ ਯੋਗਦਾਨ ਪਾਇਆ। ਆਪ ਜੀ ਦਾ ਜੀਵਨ ਸਮੇਂ ਤੋਂ ਅੱਗੇ ਜਾ ਕੇ ਅਨੁਭਵ ਕਰਾਉਣਾ ਹੈ ਕਿ ਮਾਨਵ ਸਰੀਰ 'ਚ ਆਪ ਅੰਦਰ ਅਦੁਤੀ ਸ਼ਕਤੀ ਦਾ ਵਾਸ ਹੈ। ਅਸੀਂ ਵੇਖਦੇ ਹਾਂ ਕਿ ਪਾਤਸ਼ਾਹ ਹਜ਼ੂਰ ਸੰਗਤਾਂ ਦੀ ਬੇਨਤੀ 'ਤੇ ਜਿਥੇ ਆਪ ਨਹੀਂ ਜਾ ਸਕਦੇ; ਉਥੇ ਆਪਣੇ ਇਸ ਸਿੱਖ ਨੂੰ ਭੇਜ ਕੇ ਸਿੱਖਾਂ ਦੇ ਹਿਰਦੇ ਸ਼ਾਂਤ ਕਰਦੇ ਹਨ। ਇਕ ਪਾਸੇ ਆਪ ਜੀ ਨੂੰ ਫ਼ੌਜਾਂ ਦੇ ਜਰਨੈਲ ਵਜੋਂ ਜੰਗਾਂ 'ਚ ਜੂਝਦੇ ਵੇਖਦੇ ਹਾਂ ਨਾਲ ਗੁਰੂ ਕੀ ਫ਼ੌਜ ਨੂੰ ਸਿਖਲਾਈ ਦੇਣ ਵਾਲੇ ਇਕ ਕਮਾਂਡਰ ਵੀ ਹਨ। ਗੁਰੂ ਜੀ ਆਪਣੇ ਪਰਿਵਾਰ ਦੀ ਤਿਆਰੀ ਦਾ ਹੁਕਮ ਵੀ ਆਪ ਨੂੰ ਹੀ ਦਿੰਦੇ ਹਨ। ਜੋਖਮ ਭਰੇ ਕਾਰਨਾਮੇ ਲਈ ਚਾਹੇ ਉਹ ਦੁਸ਼ਾਲੇ ਲਿਆਉਣੇ ਹਨ ਜਾਂ ਫਿਰ ਗੁਰੂ ਦੀ ਭੇਟਾ ਆ ਰਹੇ ਰਸਤੇ ਵਿਚ ਜ਼ਬਰੀ ਖੋਹੇ ਘੋੜੇ—ਉਸ ਲਈ ਆਪ ਜੀ ਦੀ ਸੇਵਾ ਹੀ ਲਗਦੀ ਹੈ।

ਅਜਿਹੇ ਇਤਿਹਾਸ ਦੇ ਸੋਧ-ਮਈ ਪੰਨੇ ਅਜੇ ਤਕ ਸਾਧਾਰਨ ਪਾਠਕਾਂ ਤੱਕ ਨਹੀਂ ਪਹੁੰਚੇ ਜਦ ਕਿ ਪੁਸ਼ਤ-ਦਰ-ਪੁਸ਼ਤ ਇਸ ਮਹਾਨ ਸ਼ਖ਼ਸੀਅਤ 'ਤੇ ਹੋਈਆਂ ਬਖ਼ਸ਼ਿਸ਼ਾਂ ਪਰਤੱਖ ਰੂਪ ਵਿਚ ਸੰਸਥਾਗਤ ਰੂਪ ਵਿਚ ਸਾਡੇ ਪਾਸ ਹਨ। ਸੁਰਸਿੰਘ ਗੁਰਮਤਿ ਪ੍ਰਚਾਰ ਦਾ ਕੇਂਦਰ ਬਣਿਆ ਅਤੇ ਦਲ

ਚਲਦਾ ਵਹੀਰ—ਖਾਲਸਾ ਪੰਥ ਦਾ ਹਰਾਵਲ ਦਸਤਾ ਹੈ। ਅੱਜ ਵੀ ਨਗਰ ਨਗਰ ਪਿੰਡ ਪਿੰਡ ਅੰਮ੍ਰਿਤ ਦੀ ਦਾਤ ਅਤੇ ਸਿੱਖੀ ਦੇ ਆਦਰਸ਼ਾਂ ਨੂੰ ਦ੍ਰਿੜ੍ਹ ਕਰਾਉਣ ਲਈ ਬਾਬਾ ਬਿਧੀ ਚੰਦ ਜੀ ਵਲੋਂ ਚਲਾਈ ਲਹਿਰ ਚਲ ਰਹੀ ਹੈ। ਬਾਬਾ ਸੋਹਣ ਸਿੰਘ ਜੀ ਅਤੇ ਉਹਨਾਂ ਤੋਂ ਬਾਅਦ ਬਾਬਾ ਦਯਾ ਸਿੰਘ ਜੀ ਖਾਲਸਾ ਪੰਥ ਦੀ ਸੇਵਾ ਨਿਰੰਤਰ ਕਰ ਰਹੇ ਹਨ।

ਇਹਨਾਂ ਸੇਵਾਵਾਂ ਸਦਕਾ ਇਸ ਜਥੇਬੰਦੀ ਦਾ ਅੱਜ ਵੀ ਪੰਥ ਵਿਚ ਆਦਰ ਮਾਣ ਅਤੇ ਸਤਿਕਾਰ ਹੈ। ਬਾਬਾ ਦਯਾ ਸਿੰਘ ਜੀ ਦੀ ਬੜੇ ਅਰਸੇ ਤੋਂ ਇਹ ਖ਼ਾਹਿਸ਼ ਸੀ ਕਿ ਬਾਬਾ ਜੀ ਦਾ ਜੀਵਨ ਸਿੱਖ ਸੰਗਤਾਂ ਪਾਸ ਪਹੁੰਚਾਇਆ ਜਾਵੇ।

ਕੁਝ ਸਮਾਂ ਪਹਿਲਾਂ ਧਰਮ ਪ੍ਰਚਾਰ ਕਮੇਟੀ ਚੀਫ਼ ਖਾਲਸਾ ਦੀਵਾਨ ਵਲੋਂ ਇਕ ਸੈਮੀਨਾਰ ਆਯੋਜਿਤ ਕੀਤਾ ਗਿਆ ਸੀ, ਜਿਸ ਵਿਚ ਬਾਬਾ ਬਿਧੀ ਚੰਦ ਜੀ ਬਾਰੇ ਯੂਨੀਵਰਸਿਟੀਆਂ ਅਤੇ ਹੋਰ ਵਿਦਵਾਨਾਂ ਵਲੋਂ ਵਿਚਾਰ-ਵਟਾਂਦਰਾ ਹੋਇਆ।

ਅਜਿਹੀਆਂ ਜਥੇਬੰਦੀਆਂ ਕੌਮ ਦਾ ਜਿਊਂਦਾ ਜਾਗਦਾ ਇਤਿਹਾਸ ਹਨ। ਨਿਸ਼ਕਾਮ ਸੇਵਾ ਦਾ ਕੁੰਭ ਨਿਰੰਤਰ ਚਲ ਰਿਹਾ ਹੈ। ਬਾਬਾ ਜੀ ਦੀ ਅੰਸ ਬੰਸ ਦੇ ਮੌਜੂਦਾ ਮੁਖੀ ਬਾਬਾ ਦਯਾ ਸਿੰਘ ਜੀ ਦੇ ਨਿਰੰਤਰ ਇਹ ਯਤਨ ਰਹੇ ਹਨ ਕਿ ਇਤਿਹਾਸ ਦੇ ਇਹਨਾਂ ਪੰਨਿਆਂ ਨੂੰ ਸਾਂਭਿਆ ਜਾਵੇ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਇਤਿਹਾਸ ਦੀ ਗਾਥਾ ਦੇ ਨਾਲ ਬਾਬਾ ਬਿਧੀ ਚੰਦ ਜੀ ਦੇ ਜੀਵਨ ਦੀ ਗਾਥਾ ਆਉਂਦੀ ਹੈ। ਯਤਨ ਹੋ ਰਿਹਾ ਹੈ ਅਤੇ ਜਲਦੀ ਹੀ ਇਹ ਪੁਸਤਕ ਸੰਗਤਾਂ ਪਾਸ ਪਹੁੰਚੇਗੀ। ਇਸ ਯਤਨ ਵਿਚ ਗਿਆਨੀ ਸਰੂਪ ਸਿੰਘ ਜੀ ਨੇ ਦਿਨ ਰਾਤ ਮਿਹਨਤ ਕਰਕੇ ਗੁਰ ਪ੍ਰਤਾਪ ਸੂਰਜ ਗੁਰ ਬਿਲਾਸ ਪਾਤਸ਼ਾਹੀ ਛੇਵੀਂ ਅਤੇ ਤਵਾਰੀਖ਼ ਗੁਰੂ ਖਾਲਸਾ ਵਿਚੋਂ ਬਾਬਾ ਜੀ ਪ੍ਰਤੀ ਬਿਉਰਾ ਇਕੱਤਰ ਕੀਤਾ ਜਿਸ ਕਾਰਨ ਇਹ ਪ੍ਰਮਾਣਿਤ ਗਾਥਾ ਆਪ ਪਾਸ ਪਹੁੰਚ ਸਕੀ ਹੈ। ਅਸੀਂ ਬਾਬਾ ਦਯਾ ਸਿੰਘ ਜੀ ਦੇ ਅਤੀ ਧੰਨਵਾਦੀ ਹਾਂ ਜਿਨ੍ਹਾਂ ਨੇ ਆਪ ਹੀ ਉੱਦਮ ਦੇ ਕੇ ਇਹ ਕਾਰਜ ਕਰਵਾਇਆ ਹੈ।



ਸਾਡਾ ਇਹ ਮਨੋਰਥ ਤਾਂ ਸਫਲ ਹੈ ਜੇਕਰ ਬ੍ਰਹਮ ਗਿਆਨੀ ਤਪੱਸਵੀ ਬਾਬਾ ਬਿਧੀ ਚੰਦ ਜੀ ਦਾ ਇਹ ਜੀਵਨ ਸਾਡੀ ਨੌਜਵਾਨ ਪਨੀਰੀ ਲਈ ਪ੍ਰੇਰਨਾ ਸਰੋਤ ਬਣੇ। ਉਹਨਾਂ ਆਪਣੇ ਅੰਦਰਲੀ ਉਸ ਮਹਾਨ ਸ਼ਕਤੀ ਨੂੰ ਅਨੁਭਵ ਕੀਤਾ ਅਤੇ ਅਜਿਹੇ ਮਾਰਗ ਨੂੰ ਅਪਣਾਇਆ।

*ਕਬੀਰ ਜਿਸ ਮਰਨੇ ਤੇ ਜਗਿ ਡਰੈ ਮੇਰੈ ਮਨਿ ਆਨੰਦ।*

ਇਤਿਹਾਸ ਵਿਚ ਇਹ ਗਾਥਾ ਗੁਰੂ ਸਾਹਿਬਾਨ ਦੀ ਬਖ਼ਸ਼ਿਸ਼ ਸਦਕਾ ਇਸ ਮਹਾਨ ਗੁਰਸਿਖ ਨੇ ਸਿਧ ਕਰ ਵਿਖਾਈ ਜਦ ਆਪ ਹੀ ਫ਼ਕੀਰ ਨਾਲ ਕੀਤੇ ਇਕਰਾਰ ਪੂਰੇ ਕਰਨ ਲਈ ਤੁਰ ਪਏ। ਆਪਣੇ ਸਰੀਰਕ ਚੋਲੇ ਨੂੰ ਆਪ ਤਿਆਗਣਾ ਸੰਸਾਰ ਦੇ ਮੋਹ ਮਾਇਆ ਤੋਂ ਨਿਰਲੇਪ ਹੋਣ ਦਾ ਪ੍ਰਤੀਕ ਹੈ। ਆਪਣੇ ਸਪੁੱਤਰ ਭਾਈ ਲਾਲ ਚੰਦ ਜੀ ਨੂੰ ਅੱਗੇ ਸਤਿਗੁਰੂ ਜੀ ਦੇ ਚਰਨਾਂ ਨਾਲ ਜੋੜ ਕੇ ਫਿਰ ਸੰਸਾਰ ਤੋਂ ਪਿਆਨਾ ਕਰਨ ਲਈ ਤੁਰੇ ਹਨ। ਅੱਜ ਦੇ ਪਦਾਰਥਵਾਦੀ ਯੁਗ 'ਚ ਇਹਨਾਂ ਹੀ ਅਧਿਆਤਮਕ ਕਦਰਾਂ-ਕੀਮਤਾਂ ਦੀ ਥਾਂ ਹੈ। ਇਸ ਨਾਲ ਹੀ ਮਾਨਸਿਕ ਸਕੂਨ ਮਿਲ ਸਕਦਾ ਹੈ।

ਆਓ ! ਇਸ ਮਹਾਨ ਮਾਰਗ ਦੇ ਪਾਂਧੀ ਬਣੀਏ। ਅਜਿਹੇ ਜੀਵਨ ਨੂੰ ਸੇਧ ਬਨਾਈਏ ਅਤੇ ਆਤਮਕ ਅਨੰਦ ਦੀ ਪ੍ਰਾਪਤੀ ਕਰੀਏ ।

ਗੁਰੂ ਪੰਥ ਦਾ ਦਾਸ—

**ਪ੍ਰੋ: ਹਰੀ ਸਿੰਘ**

## ਆਰੰਭਕ ਬੇਨਤੀ

ਇਤਿਹਾਸ ਕੌਮਾਂ ਦਾ ਅਮੁੱਕ ਖ਼ਜ਼ਾਨਾ ਅਤੇ ਸਰਮਾਇਆ ਹੁੰਦਾ ਹੈ। ਆਗਿਆਕਾਰੀ, ਪਰਉਪਕਾਰੀ, ਨਾਮ ਬਾਣੀ ਦੇ ਰਸੀਏ, ਵਿਦਿਆ ਮਾਰਤੰਡ, ਸੇਵਾ ਦੇ ਪੁੰਜ ਸੂਰਬੀਰ, ਬਹਾਦਰ ਯੋਧੇ, ਬ੍ਰਹਮ ਗਿਆਨੀ, ਪੂਰਨ ਗੁਰਸਿਖਾਂ ਦਾ ਜੀਵਨ ਆਉਣ ਵਾਲੀਆਂ ਨਸਲਾਂ ਅਤੇ ਸਭਿਅਤਾ ਦੀ ਨੀਂਹ ਹੁੰਦਾ ਹੈ। ਐਸੇ ਮਹਾਂਪੁਰਸ਼ ਜਿਨ੍ਹਾਂ ਨੇ 'ਗੁਰਸਿਖ ਮੀਤ ਚਲਹੁ ਗੁਰ ਚਾਲੀ' ਅਥਵਾ ਪੰਜਵੇਂ ਅਤੇ ਛੇਵੇਂ ਸਤਿਗੁਰਾਂ ਦੀ ਆਗਿਆ ਦਾ ਪਾਲਣ ਕਰਕੇ ਸੇਵਾ ਅਤੇ ਸਿਮਰਨ ਕਰਦਿਆਂ:

*ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ।।*

ਦੇ ਮਹਾਂਵਾਕ ਅਨੁਸਾਰ ਆਪਣਾ ਸਾਰਾ ਜੀਵਨ ਹੀ ਸਤਿਗੁਰਾਂ ਨੂੰ ਅਰਪਨ ਕਰ ਦਿਤਾ।

*ਜਿਨ ਹਰਿ ਅਰਥਿ ਸਰੀਰ ਲਗਾਇਆ,*
*ਗੁਰ ਸਾਧੂ, ਬਹੁ ਸਰਧਾ ਲਾਇ ਮੁਖ ਧੂੜਾ।।*
*ਪਰਉਪਕਾਰ ਨਿਤ ਚਿਤਵਤੇ ਨਾਹੀ ਕਛਿ ਪੋਚ।।*

ਐਸੀਆਂ ਪਵਿਤ੍ਰ ਆਤਮਾ ਦਾ ਜੀਵਨ ਸਾਨੂੰ ਪਰਮਾਰਥ ਦਾ ਮਾਰਗ ਦਰਸਾਂਉਂਦਾ ਹੈ। ਅਜਿਹੇ ਗੁਰੂ ਕੇ ਮਹਾਨ ਸੂਰਬੀਰ ਸੰਤ ਸਿਪਾਹੀਆਂ ਦੇ ਪਵਿਤ੍ਰ ਜੀਵਨ ਅਤੇ ਅਲੌਕਿਕ ਕਾਰਨਾਮਿਆਂ ਨੂੰ ਸੰਭਾਲ ਕੇ ਰਖਣਾ ਸਾਡਾ ਸਾਰਿਆਂ ਦਾ ਫ਼ਰਜ਼ ਹੈ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਬਾਬਾ ਬਿਧੀ ਚੰਦ ਜੀ ਦੀਆਂ ਸੇਵਾਵਾਂ ਤੋਂ ਪ੍ਰਸੰਨ ਹੋ ਕੇ ਵਰ ਬਖਸ਼ਿਆ।

*'ਬਿਧੀ ਚੰਦ ਛੀਨਾ, ਗੁਰੂ ਕਾ ਸੀਨਾ'*

ਸਤਿਗੁਰੂ ਜੀ ਨੇ ਬਾਬਾ ਜੀ ਦੀਆਂ ਕੁਲਾਂ ਨੂੰ ਗੁਰੂ-ਘਰ ਨਾਲ ਸਦੀਵੀ ਸਾਂਝ ਦਾ ਸਰੇਸ਼ਟ ਵਰ ਬਖਸ਼ਿਸ਼ ਕੀਤਾ।

*ਸਦਾ ਸਾਂਝ ਤੇਰੀ ਪੁਸ਼ਤੈਨੀ,*
*ਨਿਬਹੈ ਗੁਰ ਘਰ ਸੰਗਿ ਸੁਖੈਨੀ*



ਛੇਵੇਂ ਸਤਿਗੁਰੂ ਜੀ ਨੇ ਆਪਣੇ ਜੋਤੀ ਜੋਤ ਸਮਾਉਣ ਤੋਂ ਕੁਝ ਸਮਾਂ ਪਹਿਲਾਂ ਗੁਰਸਿਖਾਂ ਨੂੰ ਬਖ਼ਸ਼ਿਸ਼ਾਂ ਕਰਕੇ ਗੁਰਸਿਖੀ ਪ੍ਰਚਾਰ ਹਿਤ ਡਿਊਟੀਆਂ ਸੌਂਪਨਾ ਕੀਤੀਆਂ। ਬਾਬਾ ਜੀ ਦੇ ਹੋਣਹਾਰ ਸਪੁਤਰ ਬਾਬਾ ਲਾਲ ਚੰਦ ਜੀ ਨੂੰ ਸੇਵਾ ਸਿਮਰਨ ਅਤੇ ਗੁਰਸਿਖੀ ਦਾ ਪ੍ਰਚਾਰ ਕਰਨ ਲਈ ਸੰਪ੍ਰਦਾਇ ਚਲਾਉਣ ਦੀ ਆਗਿਆ ਕੀਤੀ ਅਤੇ ਜੋ ਗੁਰਸਿਖ ਭਾਗਮਲ ਨੇ ਨਗਰ ਸੁਰਸਿੰਘ ਵਿਚ ਜ਼ਮੀਨ ਤੇ ਮਹੱਲ ਗੁਰੂ ਜੀ ਨੂੰ ਭੇਟਾ ਕੀਤੇ ਸਨ—ਉਹਨਾਂ ਵਿਚ ਬਾਬਾ ਬਿਧੀ ਚੰਦ ਜੀ ਦੀ ਬੰਸ ਨੂੰ ਨਿਵਾਸ ਕਰਨ ਦੀ ਆਗਿਆ ਦੇ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ (ਬਿਲਾਵਲ ਰਾਗ ਤਕ) ਫੋਟੋ, ਸ਼ਸਤ੍ਰ ਬਖ਼ਸ਼ਿਸ਼ ਕਰਕੇ ਭੇਜਨਾ ਕੀਤਾ ਅਤੇ ਦੇਗ ਲੰਗਰ ਚਲਾਉਣ ਦੀ ਆਗਿਆ ਕੀਤੀ। ਉਸ ਦਿਨ ਤੋਂ ਬਾਬਾ ਬਿਧੀ ਚੰਦ ਜੀ ਦੀ ਸੰਪ੍ਰਦਾਇ ਗੁਰਮਤਿ ਦਾ ਮਹਾਨ ਪ੍ਰਚਾਰ ਕਰ ਰਹੀ ਹੈ। ਸੱਚਖੰਡ ਵਾਸੀ ਮਹਾਂਪੁਰਖ ਬਾਬਾ ਸੋਹਣ ਸਿੰਘ ਜੀ ਨੇ ਬਾਬਾ ਬਿਧੀ ਚੰਦ ਜੀ ਦੇ ਨਾਮ 'ਤੇ ਦਲ ਚਲਾਇਆ ਅਤੇ ਭਾਰਤ ਦੇ ਕੋਨੇ ਕੋਨੇ ਵਿਚ ਜਾ ਕੇ ਗੁਰਮਤਿ ਦਾ ਪ੍ਰਚਾਰ ਕਰਦਿਆਂ ਅਣਗਿਣਤ ਅੰਮ੍ਰਿਤ ਅਭਿਲਾਖੀਆਂ ਨੂੰ ਪੰਜਾਂ ਪਿਆਰਿਆਂ ਰਾਹੀਂ ਅੰਮ੍ਰਿਤ ਛਕਾ ਕੇ ਗੁਰੂ ਲੜ ਲਾਉਂਦੇ ਰਹੇ ਅਤੇ ਗੁਰ-ਅਸਥਾਨਾਂ ਦੀਆਂ ਸੇਵਾ ਕਰਵਾਈਆਂ। ਵਰਤਮਾਨ ਸਮੇਂ ਦਲ ਦੇ ਮੁਖੀ ਬਾਬਾ ਦਯਾ ਸਿੰਘ ਜੀ ਇਸ ਸੇਵਾ ਨੂੰ ਨਿਭਾ ਰਹੇ ਹਨ। ਸਿੱਖ ਸੰਗਤਾਂ ਦੀ ਇਹ ਪ੍ਰਬਲ ਇੱਛਾ ਸੀ ਕਿ ਬਾਬਾ ਬਿਧੀ ਚੰਦ ਜੀ ਦਾ ਜੀਵਨ ਇਤਿਹਾਸ ਸਮੁੱਚੇ ਰੂਪ ਵਿਚ ਲਿਖਿਆ ਜਾਵੇ ਤਾਂ ਕਿ ਪ੍ਰੇਮੀ ਜਨ ਪੜ੍ਹ ਕੇ ਬਾਬਾ ਜੀ ਦੇ ਉੱਚੇ ਸੁੱਚੇ ਜੀਵਨ-ਆਦਰਸ਼ ਦੀ ਗਿਆਤ ਪ੍ਰਾਪਤ ਕਰ ਸਕਣ। ਸੰਗਤਾਂ ਦੀ ਤੀਬਰ ਇੱਛਾ ਮੁਤਾਬਿਕ ਬਾਬਾ ਜੀ ਨੇ ਮਹਾਨ ਸ਼ਲਾਘਾ ਯੋਗ ਉਪਰਾਲਾ ਕੀਤਾ ਹੈ, ਜੋ ਸੰਖੇਪ ਜੀਵਨ ਇਤਿਹਾਸ ਛਪ ਕੇ ਆਪ ਜੀ ਪਾਸ ਹਾਜ਼ਰ ਹੈ। ਸੰਖੇਪ ਜੀਵਨ ਇਤਿਹਾਸ ਲਿਖਣ ਦਾ ਕਾਰਜ ਦਾਸ ਨੇ ਮਹਾਂਪੁਰਖਾਂ ਦੀ ਅਸ਼ੀਰਵਾਦ ਨਾਲ ਅਰੰਭ ਕੀਤਾ ਹੈ। ਇਸ ਸੰਖੇਪ ਇਤਿਹਾਸ ਨੂੰ ਲਿਖਣ ਲਗਿਆਂ 'ਗੁਰ ਪ੍ਰਤਾਪ' ਸੂਰਜ, ਰਚਿਤ ਕਵੀ ਸੰਤੋਖ ਸਿੰਘ, ਗੁਰ ਬਿਲਾਸ ਪਾਤਸ਼ਾਹੀ ਛੇਵੀਂ, ਤਵਾਰੀਖ਼ ਗੁਰੂ ਖਾਲਸਾ, ਰਚਿਤ ਗਿਆਨੀ ਗਿਆਨ

ਸਿੰਘ' ਆਦਿ ਅਨੇਕਾਂ ਪੁਰਾਤਨ ਗ੍ਰੰਥਾਂ ਨੂੰ ਆਧਾਰ ਬਣਾਇਆ ਹੈ। ਬਾਬਾ ਬਿਧੀ ਚੰਦ ਜੀ ਦੀ (ਸੰਪ੍ਰਦਾਇ) ਦਲ ਦੇ ਵਿਦਵਾਨ ਸਿੰਘਾਂ ਨੇ ਆਪਣੀਆਂ ਵਡਮੁੱਲੀਆਂ ਵੀਚਾਰਾਂ ਅਤੇ ਖੋਜ ਦੁਆਰਾ ਬੇਅੰਤ ਸਹਾਇਤਾ ਕੀਤੀ ਹੈ। ਬਾਬਾ ਜੀ ਦੇ ਦੋਵੇਂ ਸਪੁੱਤਰ ਬਾਬਾ ਅਵਤਾਰ ਸਿੰਘ, ਬਾਬਾ ਗੁਰਬਚਨ ਸਿੰਘ, ਬਾਬਾ ਜੀ ਦੇ ਦੋਵੇਂ ਦਾਮਾਦ ਸ: ਅੰਗਰੇਜ ਸਿੰਘ, ਸ: ਗੁਰਇਕਬਾਲ ਸਿੰਘ ਵਟਾਲੇ ਵਾਲੇ ਅਤੇ ਜ: ਰਸਾਲ ਸਿੰਘ, ਗ੍ਰੰਥੀ ਰਾਮ ਸਿੰਘ, ਗਿ: ਸੰਤੋਖ ਸਿੰਘ, ਜ: ਨਾਹਰ ਸਿੰਘ (ਸਾਧ ਜੀ), ਆਦਿ ਹੋਰ ਸਭ ਪ੍ਰੇਮੀਆਂ ਜਿਨ੍ਹਾਂ ਨੇ ਇਸ ਕਾਰਜ ਕਰਨ ਲਈ ਮਹਾਨ ਉਤਸ਼ਾਹ ਦਿਖਾਇਆ ਹੈ— ਦਾਸ ਮਹਾਂਪੁਰਖਾਂ ਦਾ ਅਤੇ ਸਭ ਸੰਗਤਾਂ ਪ੍ਰੇਮੀਆਂ ਦਾ ਰਿਣੀ ਹੈ। ਸਮੂੰਹ ਮਹਾਂਪੁਰਖਾਂ, ਵਿਦਵਾਨਾਂ, ਪ੍ਰਚਾਰਕਾਂ ਅਤੇ ਬੁੱਧੀਜੀਵੀਆਂ ਪਾਸ ਨਿਮਰਤਾ ਸਹਿਤ ਬੇਨਤੀ ਹੈ ਕਿ ਦਾਸ ਦੀ ਤੁੱਛ ਬੁੱਧੀ ਹੈ—ਲਿਖਦਿਆਂ ਪਾਸੋਂ ਕਈ ਪ੍ਰਕਾਰ ਦੀਆਂ ਭੁੱਲਾਂ ਤਰੁੱਟੀਆਂ ਹੋ ਗਈਆਂ ਹੋਣਗੀਆਂ, ਸੰਗਤ ਬਖ਼ਸ਼ਣਹਾਰ ਹੈ। ਬੇਨਤੀ ਹੈ ਆਪਣੇ ਵਡਮੁੱਲੇ ਸੁਝਾਅ ਭੇਜਣ ਦੀ ਕ੍ਰਿਪਾਲਤਾ ਕਰੋ ਤਾਂ ਕਿ ਅਗਲੀ ਐਡੀਸ਼ਨ ਵਿਚ ਸੁਧਾਈ ਕੀਤੀ ਜਾ ਸਕੇ।

ਦਲ ਬਾਬਾ ਬਿਧੀ ਚੰਦ ਜੀ ਦਾ ਨਿਰਮਾਣ ਸੇਵਕ
**ਗਿ: ਸਰੂਪ ਸਿੰਘ**
(ਪਿੰਡ ਸ਼ੇਰ ਗੜ੍ਹ, ਜ਼ਿਲ੍ਹਾ ਪਟਿਆਲਾ)



**ੴ ਸਤਿਗੁਰ ਪ੍ਰਸਾਦਿ॥**

ਕਬਿੱਤ॥ ਪੂਰਨ ਬ੍ਰਹਮ ਗੁਰਬੇਲ ਹ੍ਵੈ ਚੰਬੇਲੀ ਗਤਿ,
ਮੂਲ ਸਾਖਾ ਪਤ੍ਰ ਕਰ ਬਿਬਿਧ ਬਿਥਾਰ ਹੈ।
ਗੁਰਸਿਖ ਪੁਹਪ ਸੁਬਾਸ ਨਿਜ ਰੂਪ ਤਾ ਮੈਂ,
ਪ੍ਰਗਟ ਹ੍ਵੈ ਕਰਤ ਸੰਸਾਰ ਕੋ ਉਧਾਰ ਹੈ।
ਤਿਲ ਮਿਲ ਬਾਸਨਾ ਸੁਬਾਸ ਕੋ ਨਿਵਾਸ ਕਰ,
ਆਪਾ ਖੋਇ ਹੋਇ ਹੈ ਫੁਲੇਰ ਮਹਿਕਾਰ ਹੈ।
ਗੁਰਮੁਖਿ ਮਾਰਗ ਮੈ ਪਤਿਤ ਪੁਨੀਤ ਰੀਤਿ,
ਸੰਸਾਰੀ ਹ੍ਵੈ ਨਿਰੰਕਾਰੀ, ਪਰਉਪਕਾਰ ਹੈ।
(ਭਾਈ ਗੁਰਦਾਸ ਜੀ)

# ਜਨਮ ਭੂਮੀ

ਕੌਮਾਂ ਆਪਣੇ ਬਜ਼ੁਰਗਾਂ ਦੀਆਂ ਕੀਤੀਆਂ ਕੁਰਬਾਨੀਆਂ 'ਤੇ ਮਾਣ ਕਰਦੀਆਂ ਹਨ। ਇਤਿਹਾਸ ਦੇ ਅਜਿਹੇ ਪੰਨੇ ਗੌਰਵਮਈ ਅਤੇ ਸ਼ਾਨ ਨਾਲ ਜੀਉਣ ਦਾ ਅਹਿਸਾਸ ਆਉਣ ਵਾਲੀਆਂ ਪਨੀਰੀਆਂ ਅੰਦਰ ਪੈਦਾ ਕਰਦੇ ਹਨ। ਪੰਜਾਬ ਦੀ ਧਰਤੀ ਅਤੇ ਇਥੋਂ ਦੇ ਦਰਿਆਵਾਂ ਦੇ ਕਿਨਾਰਿਆਂ ਤੇ ਬੈਠ ਰਿਸ਼ੀਆਂ ਮੁਨੀਆਂ ਨੇ ਵੇਦਾਂ ਦੇ ਮੰਤਰ ਉਚਾਰੇ ਅਤੇ ਸੰਸਾਰ ਨੂੰ ਧਰਮ ਦੇ ਆਦਿ ਅਧਾਰ ਦਿਤੇ। ਇਸੇ ਹੀ ਧਰਤੀ ਦੀ ਪੁਕਾਰ ਨੇ ਕੂੜ ਦੀ ਹਨੇਰੀ ਰਾਤ 'ਚ ਪ੍ਰਭੂ ਦੇ ਪ੍ਰਕਾਸ਼ ਨੂੰ ਨਨਕਾਣੇ ਦੀ ਧਰਤੀ 'ਤੇ ਲਿਆਂਦਾ। ਬੰਜਰ ਪਈ ਧਰਤੀ ਅੰਦਰ ਮਾਨਵਤਾ, ਏਕੌ, ਪਿਆਰ, ਅਣਖ ਅਤੇ ਬਹਾਦਰੀ ਦੀ ਖ਼ੁਸ਼ਬੋ ਪੈਦਾ ਕੀਤੀ—ਅਜਿਹੀ ਚੇਤਨਾ ਨੇ ਆਪਣਾ ਪਸਾਰ ਗੁਰੂ ਅੰਗਦ ਦੇਵ ਜੀ ਤੇ ਗੁਰੂ ਅਮਰਦਾਸ ਜੀ ਰਾਹੀਂ ਫੈਲਾਇਆ। ਸ੍ਰੀ ਅੰਮ੍ਰਿਤਸਰ ਦੀ ਨੀਂਹ ਗੁਰੂ ਰਾਮਦਾਸ ਜੀ ਨੇ ਰੱਖੀ ਅਤੇ ਸ੍ਰੀ ਹਰਿਮੰਦਰ ਸਾਹਿਬ ਮਾਨਵਤਾ ਦੇ ਭਲੇ ਲਈ ਕੇਂਦਰ ਕਾਇਮ ਕੀਤਾ। ਗੁਰੂ ਅਰਜਨ

ਦੇਵ ਜੀ ਨੇ ਹਰਿਮੰਦਰ ਸਾਹਿਬ ਦੀ ਸੇਵਾ ਸੰਪੂਰਨ ਕਰਵਾ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਤਿਆਰ ਕਰਵਾ ਕੇ ਪ੍ਰਿਥਮ ਪ੍ਰਕਾਸ਼ ਕੀਤਾ। ਕਥਨੀ ਅਤੇ ਕਰਨੀ ਦੇ ਸੁਮੇਲ ਨੂੰ ਆਪਣੇ ਸਰੀਰ ਦੀ ਸ਼ਹਾਦਤ ਦੇ ਕੇ ਸਿੱਧ ਕਰ ਵਿਖਾਇਆ ਤੇ ਆਉਣ ਵਾਲੇ ਸਮੇਂ ਲਈ ਮਾਰਗ ਨਿਸਚਿਤ ਕੀਤਾ।

ਜਿਥੇ ਮਾਝੇ ਦੀ ਧਰਤੀ ਵਿਚ ਆਪ ਪ੍ਰਮੇਸ਼ਰ ਰੂਪ ਸਤਿਗੁਰਾਂ ਅਵਤਾਰ ਧਾਰ ਗਿਆਨ ਦੀ ਖ਼ੁਸ਼ਬੋ ਫੈਲਾਈ ਉਥੇ ਚੰਦਨ ਦੇ ਰੁੱਖ ਵਾਂਗ ਸੁਗੰਧੀ ਫੈਲਾਉਣ ਵਾਲੇ ਬਹਾਦਰ, ਅਣਖੀਲੇ, ਯੋਧੇ, ਨਾਮ-ਰਸੀਏ ਪੈਦਾ ਕੀਤੇ ਜਿਨ੍ਹਾਂ ਨੇ ਸਿੱਖ ਇਤਿਹਾਸ ਦੇ ਪੰਨਿਆਂ ਨੂੰ ਸਿਰਜਿਆ। ਉਨ੍ਹਾਂ ਵਿਚੋਂ ਬਾਬਾ ਬਿਧੀ ਚੰਦ ਜੀ ਸਤਿਗੁਰਾਂ ਦੀ ਸੇਵਾ ਕਰਕੇ ਤੇ ਬਹਾਦਰੀ ਦੇ ਕੰਮ ਕਰ ਚੰਨ ਸੂਰਜ ਵਾਂਗ ਚਮਕਦੇ ਰਹਿਣਗੇ। ਅਜਿਹੀਆਂ ਸ਼ਖ਼ਸੀਅਤਾਂ ਅੱਜ ਸਰਬ ਮਾਨਵਤਾ ਲਈ ਰੌਸ਼ਨ-ਮੁਨਾਰਾ ਹਨ।

## ਜਨਮ ਨਗਰ

*ਧੰਨ ਸੁ ਵੰਸੁ, ਧੰਨੁ ਸੋ ਪਿਤਾ, ਧੰਨ ਸੋ ਮਾਤਾ, ਜਿਨਿ ਜਨ ਜਣੇ।।*

(੧੧੩੫-੩੬)

ਬੱਚੇ ਦੇ ਜੀਵਨ ਜਾਂਚ ਅਤੇ ਪਰਿਪੂਰਨ ਹੋਣ 'ਚ ਮਾਤਾ ਪਿਤਾ ਦੀ ਪੂਰਬ ਜਨਮ ਦੀ ਕੀਤੀ ਭਗਤੀ ਤੇ ਕਿਰਤ ਸਹਾਈ ਹੁੰਦੀ ਹੈ। ਬਾਬਾ ਬਿਧੀ ਚੰਦ ਜੀ (ਜਿਨ੍ਹਾਂ ਨੂੰ ਇਤਿਹਾਸ 'ਚ ਭਾਈ ਸਾਹਿਬ ਅਤੇ ਬਾਬਾ ਜੀ ਦੋਨਾਂ ਸ਼ਬਦਾਂ ਨਾਲ ਯਾਦ ਕੀਤਾ ਜਾਂਦਾ ਹੈ) ਦਾ ਜਨਮ ਅੰਮ੍ਰਿਤਸਰ ਜ਼ਿਲ੍ਹੇ ਦੇ ਦੱਖਣ ਵੱਲ ਪੈਂਦੇ ਭਿਖੀਵਿੰਡ ਅਤੇ ਖਾਲੜੇ ਤੋਂ ੪ ਕੋਹ 'ਤੇ ਪਿੰਡ ਛੀਨਾ ਵਿਖੇ ਹੋਇਆ। ਇਹ ਪਿੰਡ ੧੯੪੭ ਤੋਂ ਪਹਿਲਾਂ ਪਾਕਿਸਤਾਨ ਦੇ ਜ਼ਿਲ੍ਹਾ ਲਾਹੌਰ ਦੀ ਹੱਦ ਵਿਚ ਸੀ।



ਇਸ ਪਿੰਡ ਦਾ ਹੁਣ ਵੀ ਨਾਮ ਬਿਧੀ ਚੰਦ ਛੀਨਾ* ਕਰਕੇ ਪ੍ਰਸਿਧ ਹੈ। ਇਸ ਨਗਰ ਦੇ ਵਸਨੀਕ ਬਾਬਾ ਦੇਵਾ ਜੀ ਜੋ ਪੂਰਬ ਜਨਮ ਦੇ ਤਪੱਸਵੀ ਸਨ—ਉਹਨਾਂ ਦੇ ਘਰ ਮਾਤਾ ਸੰਭਲੀ ਜੀ ਦੀ ਕੁੱਖ ਤੋਂ ਭਾਗਭਰੀ ਛੀਨਾ ਕੁਲ ਵਿਚ ੧੬੩੯ ਬਿਕ੍ਰਮੀ ੧੩ ਵੈਸਾਖ ਨੂੰ ਜਨਮ ਲਿਆ। (ਇਹ ਹਵਾਲਾ ਸ੍ਰੀ ਗੁਰੂ ਪਾਰਜਾਤ ਗ੍ਰੰਥ ਦੀ ਲਿਖਤ ਅਨੁਸਾਰ ਹੈ।) ਆਪ ਜੀ ਦਾ ਬਚਪਨ ਜੀਵਨ ਦੀ ਪਾਲਣਾ ਛੀਨਾ ਪਿੰਡ ਵਿਚ ਹੋਈ ਅਤੇ ਆਪ ਜੀ ਦਾ ਨਾਮ ਬਿਧੀ ਚੰਦ ਰਖਿਆ ਗਿਆ। ਭਾਈ ਜੀ ਦੇ ਅੰਦਰ ਬਚਪਨ ਤੋਂ ਹੀ ਵਿਲੱਖਣ, ਪਰਉਪਕਾਰ ਤੇ ਬਹਾਦਰੀ ਭਰੀਆਂ ਰੁਚੀਆਂ ਸਨ। ਆਪ ਦੇ ਤੇਜ਼ ਦਿਮਾਗ਼ ਦੀ ਆਪ ਦੇ ਦੋਸਤਾਂ ਮਿੱਤਰਾਂ ਵਿਚ ਅਕਸਰ ਚਰਚਾ ਸੀ। ਕੁਝ ਕਾਰਨਾਂ ਕਰਕੇ ਜਦੋਂ ਆਪ ਨਾਨਕੇ ਨਗਰ ਸਰਹਾਲੀ ਵਿਖੇ ਆ ਗਏ। ਆਪ ਦੀ ਹਾਜ਼ਰ ਜਵਾਬੀ, ਤੇਜ਼ ਦਿਮਾਗ਼ ਨੂੰ ਅਜੇ ਉਹ ਸਹਾਰਾ ਨਹੀਂ ਸੀ ਮਿਲਿਆ ਜਿਸ ਨਾਲ ਧਰਮ ਦੇ ਖੇਤਰ 'ਚ ਪ੍ਰਵੇਸ਼ ਕਰਦੇ। ਆਪ ਜੀ ਦੀ ਕੁਝ ਅਜਿਹੀ ਸੰਗਤ ਬਣ ਗਈ। ਦੋਸਤਾਂ ਮਿੱਤਰਾਂ ਨੇ ਆਪ ਜੀ ਦੀ ਲਗਨ ਚੋਰੀ ਵਾਲੇ ਪਾਸੇ ਲਾ ਦਿਤੀ, ਕੁਝ ਸਮਾਂ ਅਸਲ ਮਾਰਗ ਤੋਂ ਦੂਰ ਰਹਿਣ ਲਈ ਪ੍ਰੇਰਿਤ ਕਰ ਲਿਆ। ਇਹ ਸਮਾਂ ਹੁੰਦਾ ਹੈ, ਜੋ ਆਪਣੀ ਸੂਈ ਨਾਲ ਹੀ ਤਬਦੀਲੀ ਲਿਆਉਂਦਾ ਹੈ। ਜਿਵੇਂ ਗੁਰੂ ਅਮਰਦਾਸ ਜੀ ਮਹਾਰਾਜ ਨੂੰ ਸੰਸਾਰ ਦੇ ਮੁਕਤੀ ਦਾਤਾ ਹੋਣ ਦਾ ਅਵਸਰ ਵਡੇਰੀ ਉਮਰ 'ਚ ਮਿਲਿਆ, ਕਿਉਂਕਿ ਮਿਲਾਪ ਦਾ ਸਮਾਂ ਕੁਝ ਅਜਿਹਾ ਸੀ। ਬਾਬਾ ਜੀ ਦੇ ਅੰਦਰ ਉਹ ਅਲਾਹੀ ਨੂਰ, ਉਸ ਗਿਆਨ ਦਾ ਅਹਿਸਾਸ ਜ਼ਰੂਰ ਸੀ। ਪਰ ਮਸਿਆ ਰੂਪੀ ਰਾਤ ਦੇ ਹਨੇਰੇ ਨੇ ਉਸ ਨੂਰ ਦੇ ਚਾਨਣ ਨੂੰ ਕੁਝ ਅਰਸੇ ਲਈ ਲਕੋ ਲਿਆ ਸੀ।

---

** ਬਾਬਾ ਬਿਧੀ ਚੰਦ ਜੀ ਦੇ ਜਨਮ ਅਸਥਾਨ ਦੀ ਸੇਵਾ ਆਪ ਜੀ ਦੀ ਅੰਸ ਵੰਸ ਵਿਚੋਂ ਦਸਵੇਂ ਥਾਂ ਤੇ ਬਿਰਾਜਮਾਨ ਬਾਬਾ ਸੋਹਣ ਸਿੰਘ ਜੀ ਨੇ (ਜਨਮ ਵਾਲੀ ਜਗ੍ਹਾ ਪਰਗਟ ਕਰ) ਸੇਵਾ ਆਰੰਭ ਕਰਵਾਈ। ਵਰਤਮਾਨ ਸਮੇਂ ਵਿਚ ਦਲ ਬਾਬਾ ਬਿਧੀ ਚੰਦ ਜੀ ਦੇ ਮੁਖੀ ਜਥੇਦਾਰ ਬਾਬਾ ਦਯਾ ਸਿੰਘ ਜੀ ਸੇਵਾ ਕਰਵਾ ਰਹੇ ਹਨ। ਪਿੰਡ ਬਿਧੀ ਚੰਦ ਛੀਨਾ ਵਿਖੇ ੧੩ ਵੈਸਾਖ ਨੂੰ ਬਹੁਤ ਵੱਡਾ ਜੋੜ ਮੇਲਾ ਬਾਬਾ ਜੀ ਦੇ ਜਨਮ ਦਿਹਾੜੇ ਦੀ ਯਾਦ ਵਿਚ ਮਨਾਇਆ ਜਾਂਦਾ ਹੈ।*

ਸਰਹਾਲੀ ਚੋਹਲਾ ਸਾਹਿਬ ਦੇ ਇਲਾਕੇ ਵਿਚ ਗੁਰੂ ਅਰਜਨ ਦੇਵ ਜੀ ਦੇ ਸਿੱਖ ਸੰਗਤਾਂ ਨੂੰ ਗੁਰਸਿਖੀ ਦੀ ਅਗੰਮੀ ਦਾਤ ਤੋਂ ਜਾਣੂ ਕਰਵਾਉਣ ਲਈ ਵਿਚਰਦੇ ਸਨ। ਇਸ ਇਲਾਕੇ ਵਿਚ ਚੋਹਲਾ ਸਾਹਿਬ ਦੇ ਨਜ਼ਦੀਕ ਭਾਈ ਅਦਲੀ ਜੀ ਸਿੱਖੀ ਮਾਰਗ ਤੋਂ ਸੰਗਤਾਂ ਨੂੰ ਜਾਣੂ ਕਰਵਾ ਰਹੇ ਸਨ। ਇਸ ਇਲਾਕੇ ਦੀਆਂ ਸੰਗਤਾਂ ਭਾਈ ਅਦਲੀ ਜੀ ਦਾ ਸਤਿਕਾਰ ਤੇ ਸਨਮਾਨ ਕਰਦੀਆਂ ਸਨ।

## ਭਾਈ ਬਿਧੀ ਚੰਦ ਜੀ ਦਾ ਭਾਈ ਅਦਲੀ ਜੀ ਨਾਲ ਮਿਲਾਪ

*ਮਹਿਮਾ ਸਾਧੂ ਸੰਗ ਕੀ, ਸੁਨਹੁ ਮੇਰੇ ਮੀਤਾ॥*
*ਮੈਲ ਖੋਈ ਕੋਟਿ ਅਘ ਹਰੇ, ਨਿਰਮਲ ਭਏ ਚੀਤਾ॥*

(੮੦੯)

ਸ਼ਮ੍ਹਾਂ (ਮੋਮਬੱਤੀ) 'ਚ ਰੌਸ਼ਨੀ ਤਾਂ ਹੈ ਪਰ ਜਦ ਤਕ ਤੀਲਾਂ ਨਾਲ ਚਿਣਗ ਉਸ ਨੂੰ ਸਪਰਸ਼ ਨਹੀਂ ਕਰੇਗੀ—ਉਹ ਰੌਸ਼ਨੀ ਨਹੀਂ ਦੇ ਸਕਦੀ। ਬਾਬਾ ਬਿਧੀ ਚੰਦ ਜੀ ਦੇ ਹਿਰਦੇ ਅੰਦਰ ਪ੍ਰਭੂ ਦੀ ਬਖ਼ਸ਼ਿਸ਼ ਤਾਂ ਸੀ ਪਰ ਇਸ ਨੂੰ ਪਰਗਟ ਕਰਨ ਲਈ ਕ੍ਰਿਪਾ ਦਾ ਹੱਥ ਜ਼ਰੂਰ ਸਿਰ 'ਤੇ ਚਾਹੀਦਾ ਸੀ। ਇਸ ਮਿਲਾਪ ਦਾ ਕਾਰਨ ਬਾਬਾ ਬਿਧੀ ਚੰਦ ਜੀ ਦਾ ਚੋਰੀ ਕਰਨ ਦਾ ਸੁਭਾਅ ਬਣਿਆ। ਭਾਈ ਜੀ ਨੇ ਪਿੰਡ ਆਲ੍ਹੀਆਂ ਤੋਂ ਕਾਲੇ ਰੰਗ ਦੀਆਂ ਸੋਹਣੀਆਂ ਕੁੰਢੀਆਂ ਮੱਝਾਂ ਚੁਰਾਈਆਂ। ਆਪ ਪਿੰਡ ਧੁੰਨਾ ਤੋਂ ਚੋਹਲਾ ਸਾਹਿਬ ਜਦ ਆ ਰਹੇ ਸਨ ਤਾਂ ਆਲ੍ਹੀਆਂ ਪਿੰਡ ਦੀ ਵਾਹਰ ਆਪ ਦੇ ਪਿਛੇ ਖੁਰਾ ਨਪਦੀ ਆ ਰਹੀ ਸੀ, ਜਿਸ ਦਾ ਆਪ ਨੂੰ ਪਤਾ ਲੱਗ ਗਿਆ। ਭਾਈ ਬਿਧੀ ਚੰਦ ਜੀ ਨੇ ਭਾਈ ਅਦਲੀ* ਦਾ ਡੇਰਾ ਵੇਖਿਆ ਤੇ ਆਪਣਾ

---

** ਭਾਈ ਅਦਲੀ ਜੀ ਦੇ ਨਾਮ 'ਤੇ ਗੁਰਦੁਆਰਾ ਯਾਦਗਾਰ ਬਣੀ ਹੋਈ ਹੈ। (ਚੋਹਲਾ ਸਾਹਿਬ ਤੋਂ ਪਿੰਡ ਧੁੰਨ ਢਾਏ ਵਾਲੇ ਨੂੰ ਸੜਕ ਜਾਂਦੀ ਹੈ, ਉਸ ਸੜਕ ਦੇ ਨਜ਼ਦੀਕ ਇਹ ਅਸਥਾਨ ਹੈ।)*



ਬਚਾਅ ਕਰਨ ਲਈ ਮੁਹਾਰ ਉਧਰ ਮੋੜ ਲਈ ਜਾਂ ਫਿਰ ਕਹਿ ਲਈਏ ਕਿ ਸਤਿਗੁਰਾਂ ਨੇ ਮਿਲਾਪ ਲਈ ਇਹ ਕੌਤਕ ਵਰਤਾਇਆ। ਭਾਈ ਬਿਧੀ ਚੰਦ ਨੇ ਮੱਝਾਂ ਪਾਣੀ ਦੇ ਤਲਾ ਵਿਚ ਵਾੜ ਦਿਤੀਆਂ ਤੇ ਆਪ ਭਾਈ ਅਦਲੀ ਜੀ ਨੂੰ ਨਮਸ਼ਕਾਰ ਕਰ ਉਹਨਾਂ ਦੇ ਪਾਸ ਬੈਠ ਗਏ ਅਤੇ ਆਪਣੀ ਸਾਰੀ ਦਾਸਤਾਨ ਕਹਿ ਸੁਣਾਈ।

*ਹੁਤੋ ਤਾਲ ਜਲ ਕੋ ਭਰਯੋ ਸਭਿ ਮਹਿਖ ਪ੍ਰਵੇਸ਼ੀ।*
*ਅਦਲੀ ਗੁਰ ਕੋ ਸਿਖ ਤਹਿ ਜਿਹ ਸੁਮਤਿ ਵਿਸ਼ੇਸ਼ੀ।*

(ਗੁ: ਪ੍ਰ: ਸੂ: ਰਾਸਿ ੮, ਅੰਸੂ ੧)

ਭਾਈ ਅਦਲੀ ਜੀ ਨੇ ਦਿਲਾਸਾ ਦਿਤਾ ਤੇ ਕਿਹਾ ਭਾਈ ਜੀ, ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਸਿਮਰਨਾ ਕਰੋ। ਭਾਈ ਬਿਧੀ ਚੰਦ ਜੀ ਗੁਰੂ ਸਿਮਰਨ ਵਿਚ ਲੀਨ ਹੋ ਗਏ। ਪ੍ਰਭੂ ਚਰਨਾਂ 'ਚ ਧਿਆਨ ਧਰ ਸਤਿਗੁਰਾਂ ਨੂੰ ਅਰਾਧਨ ਲੱਗੇ। ਇਤਨੇ ਨੂੰ ਪਿੰਡ ਦੀ ਵਾਹਰ ਆ ਗਈ ਅਤੇ ਭਾਈ ਬਿਧੀ ਚੰਦ ਪਾਸ ਆ ਕੇ ਗਹੁ ਨਾਲ ਵੇਖਣ ਲੱਗੇ :

*ਸਿਮਰਹੁ ਸ੍ਰੀ ਅਰਜਨ ਗੁਰੂ ਰਾਖਹਿ ਤੁਵ ਲਾਜਾ।*

(ਗੁ: ਪ੍ਰ: ਸੂ: ਰਾਸਿ ੮, ਅੰਸੂ ੧)

ਭਾਈ ਅਦਲੀ ਨੇ ਵਾਹਰ ਤੋਂ ਪੁੱਛਿਆ ਆਪ ਕਿਸ ਤਰ੍ਹਾਂ ਆਏ ਹੋ, ਕੀ ਤੁਹਾਡਾ ਕੁਝ ਗੁਆਚ ਗਿਆ ਹੈ:

*ਅਦਲੀ ਸਿਖ ਬਿਲੋਕ ਕੈ ਤਿਨ ਸਾਥ ਬਖਾਨਾ।*
*ਕਯਾ ਖੋਜਤਿ ਤੁਮ ਫਿਰਤ ਕੁਛ ਜਾਇ ਨਾ ਜਾਨਾ।*

(ਗੁ: ਪ੍ਰ: ਸੂ: ਰਾਸਿ ੮, ਅੰਸੂ ੧)

ਵਾਹਰ ਨੇ ਮੱਝਾਂ ਬਾਰੇ ਬੇਨਤੀ ਕੀਤੀ ਕਿ ਬਾਬਾ ਅਦਲੀ ਜੀ ਸਾਡੀਆਂ ਮੱਝਾਂ ਚੋਰੀ ਹੋ ਗਈਆਂ ਹਨ। ਖੁਰਾ ਇਸ ਪਾਸੇ ਆ ਰਿਹਾ ਹੈ। ਭਾਈ ਅਦਲੀ ਜੀ ਨੇ ਕਿਹਾ ਕਿ ਮੱਝਾਂ ਤਾਂ ਪਾਣੀ ਵਿਚ ਹਨ, ਦੇਖ ਲਉ ਤੁਹਾਡੀਆਂ ਹਨ। ਵਾਹਰ ਨੇ ਕਿਹਾ ਬਾਬਾ ਜੀ ਇਹ ਮੱਝਾਂ ਸਾਡੀਆਂ ਨਹੀਂ ਹਨ, ਸਾਡੀਆਂ ਮੱਝਾਂ ਕਾਲੇ ਰੰਗ ਦੀਆਂ ਹਨ, ਇਹਨਾਂ ਦਾ ਰੰਗ ਭੂਰਾ ਹੈ।

*ਸੁਨਿ ਅਦਲੀ ਉਤਰ ਦੀਓ, ਮਹਿਖੀ ਸਰ ਮਾਂਹੀ।*

*ਇਨ ਬਿਨ ਅਪਰ ਨ ਮੈ ਪਿਖੀ ਕੋ ਗਮਨਯੋ ਨਾਂਹੀ।*
*ਕਪਲ ਬਰਨ ਕੀ ਇਹ ਸਕਲ ਹਮਰੀ ਸਭ ਕਾਰੀ।*

(ਗੁ: ਪ੍ਰ: ਸੂ: ਰਾਸਿ ੮, ਅੰਸੂ ੧)

ਭਾਈ ਅਦਲੀ ਜੀ ਨੇ ਕਿਹਾ ਇਹਨਾਂ ਤੋਂ ਬਿਨਾਂ ਮੈਂ ਹੋਰ ਮੱਝਾਂ ਨਹੀਂ ਦੇਖੀਆਂ। ਆਖਰ ਉਹ ਚਲੇ ਗਏ। ਇਸ ਕੌਤਕ ਨੇ ਸਿਖ ਇਤਿਹਾਸ ਨੂੰ ਇਕ ਬਹਾਦਰ ਯੋਧਾ ਬਖ਼ਸ਼ਿਸ਼ ਕੀਤਾ। ਮਹਾਨ ਸੂਰਬੀਰ ਜਿਸ ਨੇ ਗੁਰੂ-ਘਰ ਦੀ ਬੇਅੰਤ ਸੇਵਾ ਕਰਕੇ ਅਨੇਕਾਂ ਵਰ ਪ੍ਰਾਪਤ ਕੀਤੇ। ਇਸ ਵਾਰਤਾ ਨਾਲ ਭਾਈ ਬਿਧੀ ਚੰਦ ਜੀ ਸਦਾ ਲਈ ਗੁਰੂ ਕੇ ਹੋ ਗਏ। ਭਾਈ ਬਿਧੀ ਚੰਦ ਜੀ ਨੇ ਮਨ ਵਿਚ ਸੋਚਿਆ? ਇਕ ਘੜੀ ਸਿਮਰਨ ਕਰਨ ਨਾਲ ਸਤਿਗੁਰੂ ਜੀ ਨੇ ਲਜਪਤ ਰਖੀ ਹੈ। ਜੇ ਆਪਾ ਹੀ ਗੁਰੂ ਨੂੰ ਸਮਰਪਤ ਕੀਤਾ ਜਾਵੇ ਤਾਂ ਦੋਹਾਂ ਲੋਕਾਂ ਵਿਚ ਸਹਾਇਕ ਹੋ ਕੇ ਜੀਵਨ ਮੁਕਤ ਕਰ ਸਕਦੇ ਹਨ।

*ਹੋਹਿ ਸਹਾਇਕ ਸਿਮਰਤੇ ਦੋਹਿ ਲੋਕਨ ਮਾਂਹੀ।*

(ਗੁ: ਪ੍ਰ: ਸੂ: ਰਾਸਿ ੮, ਅੰਸੂ ੧)

ਇਸ ਹੀ ਵੀਚਾਰ ਨਾਲ ਗੁਰੂ ਅਰਜਨ ਦੇਵ ਜੀ ਦੇ ਦਰਸ਼ਨਾਂ ਦੀ ਅਭਿਲਾਖਾ, ਲਾਲਸਾ ਤੇ ਤੜਪ ਪੈਦਾ ਹੋ ਗਈ। ਭਾਈ ਜੀ ਨੇ ਭਾਈ ਅਦਲੀ ਜੀ ਦੇ ਪਾਸ ਗੁਰੂ ਦਰਸ਼ਨਾਂ ਲਈ ਅਰਜੋਈ (ਅਰਜ਼) ਕੀਤੀ। ਭਾਈ ਅਦਲੀ ਜੀ ਨੇ ਇਹ ਅਰਜ਼ ਪ੍ਰਵਾਨ ਕਰ ਲਈ ਕਿਉਂਕਿ ਉਹ ਇਹਨਾਂ ਦੇ ਭਵਿਖ ਬਾਰੇ ਜਾਣਦੇ ਸਨ। ਭਾਈ ਜੀ ਨੇ ਕਿਹਾ ਕਿ ਚੋਰੀ ਦੀ ਕ੍ਰਿਤ ਛਡ ਕੇ ਗੁਰੂ ਦੀ ਸ਼ਰਨ ਪੈ ਜਾਓ।

*ਤਸਕਰ ਕੀ ਕ੍ਰਿਤ ਤਿਆਗਿ ਕੈ ਸ਼ਰਨੀ ਪਰ ਜਾਈ।*

(ਗੁ: ਪ੍ਰ: ਸੂ: ਰਾਸਿ ੮, ਅੰਸੂ ੧)

ਭਾਈ ਜੀ ਨੇ ਇਸ ਸਿਖਿਆ ਨੂੰ ਮੰਨ ਲਿਆ ਤੇ ਗੁਰੂ ਦਰਸ਼ਨਾਂ ਲਈ ਭਾਈ ਅਦਲੀ ਜੀ ਦੇ ਸੰਗ ਸ੍ਰੀ ਅੰਮ੍ਰਿਤਸਰ ਨੂੰ ਰਵਾਨਾ ਹੋਏ।



# ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਰਨ ਵਿਚ ਆਉਣਾ ਅਤੇ ਸਿੱਖੀ ਧਾਰਨ ਕਰਨੀ

*ਸਾ ਵੇਲਾ ਪਰਵਾਣ, ਜਿਤੁ ਸਤਿਗੁਰੁ ਭੇਟਿਆ॥*
*ਹੋਆ ਸਾਧੂ ਸੰਗੁ ਫਿਰਿ ਦੂਖ ਨ ਤੇਟਿਆ॥ (੫੦੨)*

ਭਾਈ ਅਦਲੀ ਜੀ ਤ੍ਰਿਕਾਲ-ਦਰਸ਼ੀ ਮਹਾਂ ਪੁਰਖ ਸਨ। ਉਹਨਾਂ ਨੇ ਬਾਬਾ ਬਿਧੀ ਚੰਦ ਨੂੰ ਪਹਿਚਾਣ ਲਿਆ। ਇਹਨਾਂ ਦੇ ਅੰਦਰ ਜੋ ਕਈ ਜਨਮਾਂ ਤੋਂ ਭਗਤੀ ਦਾ ਨੂਰ ਹੈ ਉਹ ਪਲ ਮਾਤ੍ਰ ਸਿਮਰਨ ਨਾਲ ਚਿਹਰੇ 'ਤੇ ਪ੍ਰਗਟ ਹੋ ਆਇਆ ਹੈ।

ਹੁਣ ਪੂਰਨ ਕ੍ਰਿਪਾ ਦੀ ਲੋੜ ਸੀ। ਜਿਵੇਂ ਲੋਹਾ ਗਰਮ ਹੋ ਜਾਵੇ ਤਾਂ ਹਥੌੜੇ ਦੀ ਲੋੜ ਹੁੰਦੀ ਹੈ। ਇਸ ਤਰ੍ਹਾਂ ਭਾਈ ਬਿਧੀ ਚੰਦ ਜੀ ਦੇ ਹਿਰਦੇ ਨੂੰ ਗੁਰ ਸ਼ਬਦ ਹਥੌੜੇ ਦੀ ਜ਼ਰੂਰਤ ਸੀ। ਭਾਈ ਅਦਲੀ ਜੀ ਭਾਈ ਸਾਹਿਬ ਨੂੰ ਕ੍ਰਿਪਾ ਦੇ ਪਾਤਰ ਬਣਾ ਸ੍ਰੀ ਅੰਮ੍ਰਿਤਸਰ ਲੈ ਆਏ।

*ਲੈ ਕਰਿ ਅਦਲੀ ਸੰਗ ਮੈਂ ਗੁਰ ਮਹਿਮਾ ਉਰਧਾਰਿ।*
*ਅਮੀਤਾਲਿ ਪਹੁਚਤਿ ਭਏ ਜਾਗੇ ਭਾਗ ਉਦਾਰਿ।*

(ਗੁ: ਪ੍ਰ: ਸੂ: ਰਾਸਿ ੧, ਅੰਸੂ ੧)

ਪੰਚਮ ਪਾਤਿਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਸਿੱਖ ਸੰਗਤਾਂ ਵਿਚ ਸਜੇ ਹੋਏ ਸਨ। ਜਿਵੇਂ ੩੩ ਕ੍ਰੋੜ ਦੇਵਤਿਆਂ ਦੀ ਸਭਾ ਵਿਚ ਇੰਦਰ ਸ਼ੋਭਾ ਪਾਉਂਦਾ ਹੈ। ਸਤਿਗੁਰੂ ਜੀ ਸੰਗਤਾਂ ਵਿਚ ਸਜੇ ਹੋਏ ਮਹਾਨ ਸ਼ੋਭਾ ਪਾ ਰਹੇ ਹਨ ਅਤੇ ਸਿੱਖਾਂ ਪ੍ਰਤਿ ਉਪਦੇਸ਼ ਦ੍ਰਿੜ੍ਹ ਕਰਵਾ ਰਹੇ ਹਨ। ਭਾਈ ਅਦਲੀ ਤੇ ਭਾਈ ਬਿਧੀ ਚੰਦ ਯਥਾ ਸ਼ਕਤਿ ਭੇਟਾ ਗੁਰੂ ਜੀ ਅਗੇ ਅਰਪਨ ਕਰਕੇ ਮਸਤਕ ਨਿਵਾਇਆ ਅਤੇ ਚਰਨ ਕਮਲਾਂ ਦੀ ਛੋਹ ਪ੍ਰਾਪਤ ਕਰ ਹੱਥ ਜੋੜ ਕੇ ਪਾਸ ਬੈਠ ਗਏ ਅਤੇ ਸਤਿਗੁਰੂ ਜੀ ਦੇ ਦਰਸ਼ਨ ਵਿਚ ਲੀਨ ਹੋਏ

*ਧਰੀ ਉਪਾਇਨ ਅੱਗ੍ਰ ਕੁਛ ਗਹਿ ਪਦ ਅਰਬਿੰਦਾ।*
*ਢਿਗ ਬੈਠਯੋ ਕਰ ਜੋਰਿ ਕੈ ਪਿਖਿ ਦਰਸ ਬਿਲੰਦਾ।*

(ਗੁ: ਪ੍ਰ: ਸੂ: ਰਾਸਿ ੮, ਅੰਸੂ ੧)

ਸਤਿਗੁਰੂ ਜੀ ਜਦ ਉਪਦੇਸ਼ ਦੇ ਹਟੇ, ਭਾਈ ਅਦਲੀ ਜੀ ਨੇ ਹੱਥ ਜੋੜ ਕੇ ਸਤਿਗੁਰੂ ਜੀ ਦੇ ਪਾਸ ਅਰਜ਼ ਕੀਤੀ, ਪਾਤਿਸ਼ਾਹ ! ਭਾਈ ਬਿਧੀ ਚੰਦ ਆਪ ਜੀ ਦਾ ਸਿੱਖ ਬਨਣ ਆਇਆ ਹੈ। ਆਪ ਪਿਛਲੇ ਅਉਗਣ ਬਖਸ਼ ਕੇ ਆਪਣੀ ਚਰਨ ਪਾਹੁਲ ਦੇ ਆਪਣੇ ਚਰਨਾਂ ਨਾਲ ਮਿਲਾਓ ਅਤੇ ਬਾਬਾ ਬਿਧੀ ਚੰਦ ਜੀ ਦੇ ਨਾਲ ਹੋਏ ਆਪਣੇ ਮਿਲਾਪ ਦੀ ਸਾਰੀ ਕਥਾ ਕਹਿ ਸੁਣਾਈ।

*ਅਦਲੀ ਨੇ ਸਭਿ ਵਾਰਤਾ ਗੁਰ ਨਿਕਟਿ ਸੁਣਾਈ।*

(ਗੁ: ਪ੍ਰ: ਸੂ: ਰਾਸਿ ੮, ਅੰਸੂ ੧)

ਸਤਿਗੁਰੂ ਜੀ ਨੇ ਐਸੇ ਪ੍ਰਸੰਨ ਚਿਤ ਹੋ ਨਜ਼ਰ ਪਾਈ। ਭਾਈ ਜੀ ਨੇ ਆਪਾ ਗੁਰੂ ਜੀ ਨੂੰ ਸਮਰਪਣ ਕਰ ਦਿਤਾ ਤੇ ਬੇਨਤੀ ਕੀਤੀ। ਗ਼ਰੀਬ ਨਿਵਾਜ਼ ! ਮੈਨੂੰ ਚਰਨ ਪਾਹੁਲ ਦੇ ਆਪਣਾ ਸਿਖ ਬਣਾਓ।

*ਸੁਨਿ ਬਿਨਤੀ ਗੁਰ ਦਯਾ ਨਿਧਿ ਬਹੁ ਭਏ ਪ੍ਰਸੰਨੰ।*

(ਗੁ: ਪ੍ਰ: ਸੂ: ਰਸਿ ੮, ਅੰਸੂ ੧)

ਇਹ ਬੇਨਤੀ ਸੁਣ ਕੇ ਸਤਿਗੁਰੂ ਪੰਚਮ ਪਾਤਿਸ਼ਾਹ ਬੜੇ ਪ੍ਰਸੰਨ ਹੋਏ। ਬਾਬਾ ਜੀ ਨੂੰ ਬਾਣੀ ਪੜ੍ਹਣ, ਸੁਨਣ ਅਤੇ ਸੇਵਾ ਸਿਮਰਨ ਕਰਨ ਦਾ ਸ਼ੁਭ ਉਪਦੇਸ਼ ਦੇ ਆਪਣੇ ਦਰੋਂ ਘਰੋਂ ਸਿੱਖੀ ਸਿਦਕ, ਭਰੋਸਾ, ਸੇਵਾ ਦੀ ਅਜਿਹੀ ਲਗਨ ਬਖ਼ਸ਼ਿਸ਼ ਕੀਤੀ ਕਿ ਪੰਚਮ ਪਾਤਿਸ਼ਾਹ ਨੇ ਭਾਈ ਬਿਧੀ ਚੰਦ ਜੀ ਨੂੰ ਨਿਹਾਲ ਨਿਹਾਲ ਕਰ ਦਿਤਾ।

*ਚੋਰੀ ਤਿਆਗਹੁ ਅਬਹਿ ਤੇ ਆਛੇ ਮਗ ਚਾਲੋ।*
*ਗੁਰ ਗਿਰਾ ਪਠੀਐ ਸੁਨਹੁ, ਪ੍ਰਭ ਰਿਦੇ ਸਮਾਲੋ।*

(ਗੁ: ਪ੍ਰ: ਸੂ: ਰਾਸਿ ੮, ਅੰਸੂ ੧)

ਉਸ ਦਿਨ ਤੋਂ ਹੀ ਭਾਈ ਜੀ ਸਤਿਗੁਰੂ ਦੀ ਸੇਵਾ 'ਚ ਜੁੜ ਗਏ। ਸੇਵਾ ਕਰਕੇ ਆਪ ਜੀ ਨੇ ਪੰਚਮ ਗੁਰੂ ਜੀ ਨੂੰ ਪ੍ਰਸੰਨ ਕੀਤਾ। ਆਪ ਗੁਰੂ ਘਰ ਦੇ ਵਿਸ਼ਵਾਸ-ਪਾਤਰ ਬਣੇ। ਸੇਵਾ ਦਾ ਸਦਕਾ ਹੀ ਆਪ ਗੁਰੂ ਜੀ ਦੇ ਪ੍ਰਮੁਖ ਸਿੱਖਾਂ ਵਿਚ ਸ਼ਾਮਲ ਹੋਏ। ਜਦ ਪੰਚਮ ਪਾਤਿਸ਼ਾਹ ਨੇ ਆਪਣਾ ਸ਼ਹਾਦਤ ਦਾ ਸਮਾਂ ਨਜ਼ਦੀਕ ਅਨੁਭਵ ਕੀਤਾ ਤਾਂ ਸਤਿਗੁਰੂ ਜੀ ਨੇ ਪ੍ਰਮੁਖ



ਸਿਖਾਂ ਦਾ ਇਕੱਠ ਬੁਲਾਇਆ। ਬਾਬਾ ਬੁੱਢਾ ਜੀ, ਭਾਈ ਗੁਰਦਾਸ ਜੀ ਅਤੇ ਹੋਰ ਪਤਵੰਤੇ ਸਿੱਖਾਂ ਨੂੰ (ਸ੍ਰੀ ਗੁਰੂ) ਹਰਿਗੋਬਿੰਦ ਸਾਹਿਬ ਨੂੰ ਗੁਰਗੱਦੀ ਸੌਂਪਣ ਲਈ ਕਿਹਾ ਤਾਂ ਉਸ ਸਮੇਂ ਬਾਬਾ ਬਿਧੀ ਚੰਦ ਜੀ ਵੀ ਉਹਨਾਂ ਪ੍ਰਮੁਖ ਸਿਖਾਂ ਵਿਚ ਸ਼ਾਮਲ ਸਨ। ਸ੍ਰੀ ਗੁਰੂ ਅਰਜਨ ਦੇਵ ਜੀ ਜਦ ਲਾਹੌਰ ਨੂੰ ਰਵਾਨਾ ਹੋਏ ਤਾਂ ਪੰਜ ਸਿੱਖ ਸਤਿਗੁਰਾਂ ਨਾਲ ਗਏ। ਉਹਨਾਂ ਵਿਚ ਵੀ ਬਾਬਾ ਬਿਧੀ ਚੰਦ ਜੀ, ਭਾਈ ਜੇਠਾ ਜੀ, ਭਾਈ ਲੰਙਾਹ ਜੀ, ਭਾਈ ਪਿਰਾਣਾ ਜੀ ਅਤੇ ਭਾਈ ਪੈੜਾ ਜੀ ਸ਼ਾਮਲ ਸਨ।

*ਬਿਧੀਆ ਜੇਠਾ ਲੰਙ ਪਿਰਾਣਾ ਪੰਚਮ ਪੈੜਾ ਸੰਗ ਪਯਾਨਾ।*

(ਗੁ: ਪ੍ਰ: ਸੂ: ਰਾਸਿ ੮, ਅੰਸੂ ੧)

ਪੰਚਮ ਪਾਤਿਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਲਾਹੌਰ ਪਹੁੰਚ ਕੇ ਜ਼ਾਲਮਾਂ ਵੱਲੋਂ ਦਿਤੇ ਹਰ ਤਰ੍ਹਾਂ ਦੇ ਤਸੀਹੇ ਆਪਣੇ ਸਰੀਰ 'ਤੇ ਸਹਾਰਦੇ ਹੋਏ ਇਸ ਪ੍ਰਕਾਰ ਉਪਦੇਸ਼ ਕੀਤਾ :-

*ਤੇਰਾ ਕੀਆ ਮੀਠਾ ਲਾਗੈ ਹਰਿ ਨਾਮੁ ਪਦਾਰਥ ਨਾਨਕ ਮਾਂਗੈ।।*

(੩੯੪)

ਸਤਿਗੁਰੂ ਜੀ ਨੇ ਬਾਬਾ ਬਿਧੀ ਚੰਦ ਆਦਿ ਪੰਜਾਂ ਸਿੱਖਾਂ ਨੂੰ ਇਹ ਹੁਕਮ ਕੀਤਾ--ਸਾਹਿਬਜ਼ਾਦੇ ਨੂੰ ਕਹਿਣਾ ਕਿ ਹੁਣ ਸ਼ਸਤ੍ਰਧਾਰੀ ਹੋ ਕੇ ਜ਼ੁਲਮ ਨਾਲ ਟੱਕਰ ਲੈਣ । ਤੁਸੀਂ ਸਾਰਿਆਂ ਨੇ (ਸ੍ਰੀ ਗੁਰੂ) ਹਰਿਗੋਬਿੰਦ ਸਾਹਿਬ ਜੀ ਦੀ ਹਰ ਇਕ ਆਗਿਆ ਦਾ ਪਾਲਨ ਕਰਨਾ।

*ਨਈ ਰੀਤਿ ਇਕ ਰਣ ਕੀ ਕੀਜਹਿ।*
*ਅਪਰ ਪ੍ਰਿਥਮ ਸਮ ਗਤੀ ਚਲੀਜਹਿ।*

ਪੰਚਮ ਪਾਤਿਸ਼ਾਹ ਜੀ ਦੇ ਸਰੀਰ ਦੀ ਕਿਰਿਆ ਦਿਤੇ ਹੋਏ ਹੁਕਮ ਅਨੁਸਾਰ ਕਰਕੇ ਬਾਬਾ ਬਿਧੀ ਚੰਦ ਆਦਿ ਪੰਜ ਸਿੱਖਾਂ ਨੇ ਅੰਮ੍ਰਿਤਸਰ ਪਹੁੰਚ ਕੇ ਸਾਹਿਬਜ਼ਾਦੇ ਨੂੰ ਗੁਰੂ ਜੀ ਦਾ ਹੁਕਮ ਸੁਣਾਇਆ।

ਪੰਚਮ ਪਾਤਿਸ਼ਾਹ ਜੀ ਦੇ ਹੁਕਮ ਅਨੁਸਾਰ ਬਾਬਾ ਬਿਧੀ ਚੰਦ ਜੀ ਨੇ ਸਦਾ ਲਈ ਛੇਵੇਂ ਸਤਿਗੁਰੂ ਜੀ ਦੀ ਹਾਜ਼ਰੀ ਵਿਚ ਰਹਿ ਕੇ ਅਨੇਕ ਪ੍ਰਕਾਰ ਦੀਆਂ ਸੇਵਾਵਾਂ ਕੀਤੀਆਂ। ਗੁਰੂ ਮਹਾਰਾਜ ਜੀ ਦੀ ਹਾਜ਼ਰੀ ਵਿਚ

(ਗੜਵਈ) ਹਜ਼ੂਰੀ ਸੇਵਕ ਦੀ ਸੇਵਾ, ਦੇਗ ਲੰਗਰ ਦੀ ਸੇਵਾ, ਸ੍ਰੀ ਹਰਿਮੰਦਰ ਸਾਹਿਬ ਦੇ ਹੈੱਡ ਗ੍ਰੰਥੀ ਦੀ ਸੇਵਾ, ਸ੍ਰੀ ਅਕਾਲ ਤਖ਼ਤ ਦੇ ਜਥੇਦਾਰ ਹੋ ਕੇ ਸੇਵਾ ਕਰਨੀ, ਗੁਰੂ ਘਰ ਦੇ ਪ੍ਰਬੰਧ ਕਰਨੇ, ਫ਼ੌਜਾਂ ਨੂੰ ਸਿਖਲਾਈ ਕਰਾਉਣੀ, ਫ਼ੌਜ ਦੀ ਦੇਖ-ਰੇਖ ਕਰਨੀ, ਗੁਰਧਾਮਾਂ ਦੀ ਸੇਵਾ ਕਰਾਉਣੀ, ਆਪਣੇ ਹੱਥੀਂ ਬੀੜਾਂ ਲਿਖਣੀਆਂ, ਸਿੱਖੀ ਦਾ ਪ੍ਰਚਾਰ ਕਰਨਾ ਇਸ ਤੋਂ ਆਦਿ ਆਪ ਜੀ ਐਸੀਆਂ ਸੇਵਾਵਾਂ ਨਿਭਾਈਆਂ।

ਅਜਿਹੀਆਂ ਜ਼ਿੰਮੇਂਵਾਰੀਆਂ ਆਪ ਜੀ ਦੇ ਸਪੁਰਦ ਕੀਤੀਆਂ ਜਾਂਦੀਆਂ ਸਨ। ਇਹੀ ਕਾਰਨ ਸੀ ਕਿ ਆਪ ਜੀ ਦਾ ਸਭ ਸਿਖਾਂ ਵਿਚ ਮਾਨ ਅਤੇ ਸਤਿਕਾਰ ਸੀ। ਪੰਚਮ ਪਾਤਿਸ਼ਾਹ ਸਿੱਖ ਪੰਥ ਨੂੰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਹਵਾਲੇ ਕਰ ਗਏ। ਮੁਖੀ ਸਿੱਖਾਂ ਨੇ ਸਾਹਿਬਾਂ ਦੇ ਚਰਨਾਂ 'ਚ ਰਹਿ ਕੇ ਜੀਵਨ ਦੀ ਸੇਧ ਅਪਨਾਈ। ਸਤਿਗੁਰਾਂ ਦੀ ਸ਼ਹਾਦਤ ਤੋਂ ਬਾਅਦ ਇਸ ਸੱਚ ਦੇ ਰਾਹ ਅੱਗੇ ਅਨੇਕਾਂ ਹੀ ਸਮੱਸਿਆਵਾਂ ਅਤੇ ਮੁਸੀਬਤਾਂ ਨੇ ਆ ਘੇਰਾ ਪਾਇਆ। ਅਜਿਹਾ ਸਮਾਂ ਕੌਮ ਲਈ ਇਤਿਹਾਸ ਬਣ ਜਾਂਦਾ ਹੈ। ਇਕ ਪਾਸੇ ਜ਼ਾਲਮ ਸਰਕਾਰ ਸਿੱਖ ਧਰਮ ਦੇ ਖ਼ਾਤਮੇ ਲਈ ਹਰ ਹੀਲਾ ਵਰਤ ਰਹੀ ਸੀ। ਘਰ ਵਿਚ ਅਜਿਹੇ ਵਿਅਕਤੀ ਪੈਦਾ ਹੋਏ ਜੋ ਸੰਗਤਾਂ 'ਚ ਮਾਨਤਾ ਲੈਣ ਦੇ ਚਾਹਵਾਨ ਸਨ। ਉਹਨਾਂ ਦੇ ਅੱਗੇ ਨਿਸ਼ਾਨਾ ਕੋਈ ਧਰਮ ਜਾਂ ਸੱਚ ਨੂੰ ਕਾਇਮ ਰਖਣ ਦਾ ਨਹੀਂ ਸੀ, ਕੇਵਲ ਮਾਇਕ ਸਾਧਨ ਅਤੇ ਸਮਾਜਕ ਰੁਤਬਾ, ਦੁਨਿਆਵੀ ਵਡਿਆਈ ਹਾਸਲ ਕਰਨਾ ਸੀ। ਇਸ ਲਈ ਘਰ 'ਚ ਵੀ ਵਿਰੋਧ, ਈਰਖਾ, ਖਿਚੋਤਾਣੀ, ਨਿਤ ਸਾੜਾ ਹੋਵੇ, ਹਕੂਮਤ ਦੁਸ਼ਮਨ ਹੋਵੇ ਤਾਂ ਜ਼ੁਲਮ ਨੂੰ ਰੋਕਣ ਦਾ ਟਾਕਰਾ ਕਰ ਸਕਣਾ—ਉਸ ਅਕਾਲ ਪੁਰਖ ਦੀ ਰਹਿਮਤ ਸਦਕਾ ਹੀ ਹੋ ਸਕਦਾ ਹੈ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਜ਼ੁਲਮ ਨੂੰ ਰੋਕਣ ਵਾਸਤੇ ਆਪਣੇ ਗਾਤਰੇ ਮੀਰੀ ਪੀਰੀ ਦੀਆਂ ਦੋ ਤਲਵਾਰਾਂ ਪਹਿਨੀਆਂ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਰਚਨਾ ਕੀਤੀ। ਆਪਣੀ ਕੌਮ ਦੇ ਗਲੋਂ ਗ਼ੁਲਾਮੀ ਦੂਰ ਕਰਨ ਲਈ ਐਸੇ ਹੁਕਮ ਜਾਰੀ ਕੀਤੇ ਜੋ ਹਕੂਮਤ ਦੇ ਉਲਟ ਸਨ। ਬਾਦਸ਼ਾਹ ਜਹਾਂਗੀਰ ਨੇ ਆਪਣੇ ਰਾਜ ਵਿਚ ਇਹ ਹੁਕਮ ਜਾਰੀ ਕੀਤਾ ਹੋਇਆ ਸੀ



ਕਿ ਕੋਈ ਹਿੰਦੂ ਚੰਗਾ ਕਪੜਾ ਨਹੀਂ ਪਹਿਨ ਸਕਦਾ, ਸਿਰ 'ਤੇ ਪੱਗ ਨਹੀਂ ਬੰਨ੍ਹ ਸਕਦਾ, ਇਰਾਨ ਇਰਾਕ ਤੋਂ ਘੋੜਾ ਮੰਗਵਾ ਕੇ ਅਸਵਾਰੀ ਨਹੀਂ ਕਰ ਸਕਦਾ, ਆਪਣੇ ਪਾਸ ਸ਼ਸਤਰ ਨਹੀਂ ਰੱਖ ਸਕਦਾ, ਕੋਈ ਆਪਣੇ ਘਰ ਅਗੇ ਦੋ ਫ਼ੁਟ ਤੋਂ ਵਧ ਉੱਚਾ ਥੜਾ ਨਹੀਂ ਬਣਾ ਸਕਦਾ। ਇਸ ਪਿਛੇ ਜਨਤਾ ਨੂੰ ਗ਼ੁਲਾਮ ਬਨਾਉਣ ਦੀ ਮਾੜੀ ਸੋਚ ਕੰਮ ਕਰਦੀ ਸੀ। ਪਰ ਗੁਰਸਿਖਾਂ ਨੇ ਗੁਰੂ ਕਾ ਹੁਕਮ ਸੁਣਿਆ ਕਿ ਮਹਾਰਾਜ ਉਸ ਸਿੱਖ 'ਤੇ ਪ੍ਰਸੰਨ ਹੋਣਗੇ, ਜੋ ਚੰਗੇ ਸ਼ਸਤ੍ਰ ਬਸਤ੍ਰ, ਦੁਸ਼ਾਲੇ ਤੇ ਈਰਾਨੀ ਘੋੜੇ ਲਿਆ ਕੇ ਹਾਜ਼ਰ ਕਰੇਗਾ। ਸਿੱਖਾਂ ਨੂੰ ਸਰਕਾਰੀ ਬਾਦਸ਼ਾਹਾਂ ਨਾਲੋਂ ਹਮੇਸ਼ਾਂ ਆਪਣਾ ਸਤਿਗੁਰੂ ਪਿਆਰਾ ਹੁੰਦਾ ਹੈ, ਸਿੱਖ ਆਪੋ ਆਪਣੇ ਦੇਸ਼ ਤੋਂ ਸੋਹਣੀਆਂ ਵਸਤੂਆਂ, ਦੁਸ਼ਾਲੇ ਸ਼ਸਤ੍ਰ, ਘੋੜੇ ਲੈ ਕੇ ਸਤਿਗੁਰੂ ਜੀ ਨੂੰ ਭੇਟਾ ਕਰਨ ਲਈ ਲਿਆਉਣ ਲਗੇ।

## ਬਾਬਾ ਬਿਧੀ ਚੰਦ ਜੀ ਦੀਆਂ ਸੇਵਾਵਾਂ
## ਪੱਟੀ ਤੋਂ ਦੁਸ਼ਾਲੇ ਲਿਆਉਣੇ

*ਸੋ ਜਪੁ ਤਪੁ ਸੇਵਾ ਚਾਕਰੀ ਜੋ ਖਸਮੈ ਭਾਵੈ।।*

(੧੨੪੭)

ਜਿਵੇਂ ਇਤਿਹਾਸ ਦੇ ਕਥਨ ਅਨੁਸਾਰ ਕਸ਼ਮੀਰ ਦੀ ਸੰਗਤ ਸਤਿਗੁਰਾਂ ਦੇ ਦਰਸ਼ਨਾਂ ਨੂੰ ਆ ਰਹੀ ਸੀ। ਜਿਨ੍ਹਾਂ ਪਾਸ ਕਈ ਪ੍ਰਕਾਰ ਦੀ ਭੇਟਾ ਤੋਂ ਇਲਾਵਾ ਸੋਹਣੇ ਸੁੰਦਰ ਦੁਸ਼ਾਲੇ ਸਨ। ਸੰਗਤ ਜਿਸ ਵਕਤ ਪੱਟੀ ਦੇ ਨਜ਼ਦੀਕ ਆਈ ਤਾਂ ਰਸਤੇ ਵਿਚ ਕੁਝ ਬਾਰਸ਼ ਦੇ ਸਲਾਬ ਕਾਰਨ ਦੁਸ਼ਾਲੇ ਪੱਟੀ ਦੇ ਬਦਾਮੀ ਬਾਗ ਵਿਚ ਸੁਕਣੇ ਪਾਏ। ਪੱਟੀ ਦੇ ਪਠਾਣ ਮਿਰਜ਼ਾ ਬੇਗ ਨੇ ਦੁਸ਼ਾਲੇ ਦੇਖ ਕੇ ਆਪਣੇ ਅਹਿਲਕਾਰਾਂ ਨੂੰ ਕਿਹਾ ਕਿ ਇਹ ਦੁਸ਼ਾਲੇ ਸਿੱਖਾਂ ਤੋਂ ਖੋਹ ਲਓ। ਦੁਸ਼ਾਲੇ ਖੋਹੇ ਜਾਣ ਤੋਂ ਬਾਅਦ ਸੰਗਤ ਦੇ ਮਨ 'ਚ ਬਹੁਤ ਉਦਾਸੀ ਆ ਗਈ—ਹਜ਼ੂਰ ਦੇ ਪਾਸ ਪਹੁੰਚ ਆਪੋ

ਆਪਣੀ ਭੇਟਾ ਰਖ ਨਮਸ਼ਕਾਰ ਕੀਤੀ ਤੇ ਦੁਸ਼ਾਲੇ ਖੋਹੇ ਜਾਣ ਦੀ ਸਾਰੀ ਵਾਰਤਾ ਕਹਿ ਸੁਣਾਈ। ਸਤਿਗੁਰਾਂ ਨੇ ਸੰਗਤ ਦਾ ਬਚਨ ਸੁਣਦਿਆਂ ਬਾਬਾ ਬਿਧੀ ਚੰਦ ਜੀ ਨੂੰ ਦੁਸ਼ਾਲੇ ਲੈ ਆਉਣ ਦਾ ਹੁਕਮ ਦਿਤਾ। ਬਾਬਾ ਜੀ ਸਤਿਗੁਰਾਂ ਦੀ ਆਗਿਆ ਲੈ, ਨਮਸ਼ਕਾਰ ਕਰਕੇ ਪੱਟੀ ਨੂੰ ਰਵਾਨਾ ਹੋਏ। ਪੱਟੀ ਪਹੁੰਚ ਕੇ ਦੁਸ਼ਾਲੇ ਖਰੀਦਣ ਵਾਲੇ ਵਪਾਰੀ ਬਣ ਦੁਸ਼ਾਲਿਆਂ ਦਾ ਭੇਤ ਲਿਆ। ਫਿਰ ਦੁਸ਼ਾਲੇ ਕੱਢਣ ਲਈ ਇਕ ਬੇਗਮ ਦਾ ਰੂਪ ਬਣਾ ਪੱਟੀ ਦੇ ਸੂਬੇ ਮਿਰਜ਼ਾ ਬੇਗ ਦੇ ਮਹਿਲਾਂ 'ਚ ਪਹੁੰਚ, ਦੁਸ਼ਾਲੇ ਕੱਢ ਲਏ, ਇਤਨੇ ਨੂੰ ਰੌਲਾ ਪੈ ਗਿਆ ਸਿਖ ਬੇਗਮ ਬਣ ਕੇ ਦੁਸ਼ਾਲੇ ਲੈ ਗਿਆ ਹੈ। ਪੱਟੀ ਦੇ ਹਾਕਮਾਂ ਨੇ ਸ਼ਹਿਰ ਦੇ ਦਰਵਾਜ਼ੇ ਬੰਦ ਕਰਵਾ ਕੇ ਘੇਰਾ ਚਾਰੋਂ ਤਰਫ਼ ਪਾਇਆ। ਭਾਈ ਜੀ ਨੇ ਆਪਣਾ ਬਚਾਅ ਕਰਨ ਲਈ ਇਕ ਭਠਿਆਰੇ ਤੋਂ ਠਹਿਰਨ ਵਾਸਤੇ ਜਗ੍ਹਾ ਮੰਗੀ, ਉਸ ਨੇ ਬੇਨਤੀ ਕੀਤੀ ਬਾਬਾ ਜੀ ਤੁਸੀਂ ਗੁਰੂ ਦੇ ਸਿੱਖ ਹੋ ਮੇਰੇ ਪਾਸ ਕੇਵਲ ਭੱਠ ਵਾਲੀ ਜਗ੍ਹਾ ਹੈ। ਏਥੇ ਦਾਣੇ ਭੁੰਨ ਕੇ ਮੈਂ ਆਪਣਾ ਗੁਜ਼ਾਰਾ ਕਰਦਾ ਹਾਂ।

ਆਪ ਸਤਿਗੁਰਾਂ 'ਤੇ ਪੂਰਾ ਭਰੋਸਾ ਰਖ ਬਲਦੇ ਭੱਠ* ਵਿਚ ਬੈਠ ਗਏ। ਸਤਿਗੁਰੂ ਜੀ ਨੇ ਉਸ ਵਕਤ ਭਾਈ ਕੀ ਡਰੌਲੀ ਆਪਣੇ ਸਰੀਰ 'ਤੇ ਜਲ ਦੀਆਂ ਗਾਗਰਾਂ ਪਵਾਈਆਂ। ਆਪਣੇ ਸਿੱਖ ਭਾਈ ਬਿਧੀ ਚੰਦ ਨੂੰ ਸੇਕ ਨਾ ਲਗਣ ਦਿੱਤਾ। ਇਸ ਪ੍ਰਕਾਰ ਆਪ ਜੀ ਨੇ ਦੁਸ਼ਾਲੇ ਗੁਰੂ ਜੀ ਦੇ ਹਾਜ਼ਰ ਕਰ ਮਹਾਨ ਪ੍ਰਸੰਨਤਾ ਪ੍ਰਾਪਤ ਕੀਤੀ। ਸੰਸਾਰ ਦੀ ਵਡਿਆਈ ਕੇਵਲ ਬਾਹਰੋਂ ਸਰੀਰ ਨਾਲ ਸਬੰਧਤ ਹੈ। ਅੰਦਰੂਨੀ ਖੁਸ਼ੀ ਅਤੇ ਆਤਮਕ

** ਪੱਟੀ ਸ਼ਹਿਰ ਜਿਸ ਜਗ੍ਹਾ ਬਾਬਾ ਬਿਧੀ ਚੰਦ ਜੀ ਬਲਦੇ ਭੱਠ ਵਿਚ ਬੈਠੇ ਸਨ। ਉਸ ਜਗ੍ਹਾ ਨੂੰ ਬਾਬਾ ਬਿਧੀ ਚੰਦ ਜੀ ਦੀ ਅੰਸ ਬੰਸ ਵਿੱਚੋਂ ਦਸਵੇਂ ਥਾਂ ਮਹਾਂਪੁਰਖ ਬਾਬਾ ਸੋਹਣ ਸਿੰਘ ਜੀ ਨੇ ਪ੍ਰਗਟ ਕਰ ਸੇਵਾ ਆਰੰਭ ਕਰਵਾਈ। ਉਹ ਭੱਠ ਉਸੇ ਤਰ੍ਹਾਂ ਧਰਤੀ ਵਿਚ ਪ੍ਰਗਟ ਹੋਇਆ, ਸੰਗਤਾਂ ਦੇ ਦਰਸ਼ਨਾਂ ਲਈ ਸਾਖਿਆਤ ਹੈ। ਉਸ ਅਸਥਾਨ ਦਾ ਨਾਮ ਗੁਰਦੁਆਰਾ ਭੱਠ ਸਾਹਿਬ ਹੈ। ਜਿਸ ਦੀ ਸੇਵਾ ਵਰਤਮਾਨ ਸਮੇਂ 'ਚ ਬਾਬਾ ਬਿਧੀ ਚੰਦ ਜੀ ਦੀ ਅੰਸ ਬੰਸ ਦੇ ਪੁਸ਼ਤ ਦਰ ਪੁਸ਼ਤ ਗਿਆਰਵੀਂ ਥਾਂ ਮਹਾਂਪੁਰਖ ਜਃ ਬਾਬਾ ਦਯਾ ਸਿੰਘ ਜੀ ਸੰਗਤਾਂ ਦੇ ਸਹਿਯੋਗ ਨਾਲ ਕਰਵਾ ਰਹੇ ਹਨ। ਦਰਬਾਰ ਦੀ ਬਿਲਡਿੰਗ ਪੂਰੀ ਹੋ ਕੇ ਟੁਕੜੀ ਅਤੇ ਸੰਗਮਰਮਰ ਦੀ ਸੇਵਾ ਹੋ ਰਹੀ ਹੈ ਅਤੇ ਸੁਨਹਿਰੀ ਕਲਸ ਬਾਬਾ ਜੀ ਨੇ ਝੁਲਾ ਦਿਤਾ ਹੈ।*



ਅਨੰਦ ਦੀ ਪ੍ਰਾਪਤੀ ਸਤਿਗੁਰਾਂ ਦੀ ਮਹਾਨ ਪ੍ਰਸੰਨਤਾ ਨਾਲ ਹੀ ਮਿਲਦੀ ਹੈ। ਆਪ ਜੀ ਨੇ ਸਾਰਾ ਜੀਵਨ ਹੀ ਕੌਮ ਦੇ ਸਪੁਰਦ ਕੀਤਾ ਤੇ ਸਤਿਗੁਰਾਂ ਦੇ ਹੁਕਮ ਅਨੁਸਾਰ ਐਸੀਆਂ ਸੇਵਾਵਾਂ ਕਰਕੇ ਸਤਿਗੁਰਾਂ ਦੇ ਹਿਰਦੇ ਚੋਂ ਖੁਸ਼ੀਆਂ ਪ੍ਰਾਪਤ ਕਰਨ ਵਾਲੇ ਸਿੱਖ ਬਣੇ।

ਬਾਬਾ ਬਿਧੀ ਚੰਦ ਜੀ ਦੇ ਇਸ ਮਹਾਨ ਕਾਰਨਾਮੇ ਤੋਂ ਸਿੱਖਿਆ ਪ੍ਰਾਪਤ ਹੁੰਦੀ ਹੈ। ਜਿਵੇਂ ਬਾਬਾ ਜੀ ਦਾ ਸਤਿਗੁਰਾਂ ਉੱਪਰ ਦ੍ਰਿੜ੍ਹ ਵਿਸ਼ਵਾਸ ਸੀ। ਸਤਿਗੁਰੂ ਜੀ ਨੇ ਆਪਣੇ ਸਿੱਖ ਦਾ ਦ੍ਰਿੜ੍ਹ ਭਰੋਸਾ ਜਾਣ ਕੇ ਆਪ ਦੇ ਸਰੀਰ 'ਤੇ ਜਲ ਪਵਾਇਆ। ਆਪ ਦੇ ਸੇਵਕ ਨੂੰ ਤੱਤੀ ਹਵਾ ਨਾ ਲਗਣ ਦਿੱਤੀ। ਇਸ ਤਰ੍ਹਾਂ ਜੋ ਵੀ ਸਿੱਖ ਸਤਿਗੁਰੂ ਜੀ 'ਤੇ ਭਰੋਸਾ ਰੱਖਦਾ ਹੈ ਮਹਾਰਾਜ ਜੀ ਉਸ ਦੀ ਲੋਕ ਪ੍ਰਲੋਕ ਵਿਚ ਸਹਾਇਤਾ ਕਰਦੇ ਹਨ। ਇਹ ਸਾਖੀ ਸੰਖੇਪ ਹੈ ਅਗਲੀ ਐਡੀਸ਼ਨ ਵਿਚ ਵਿਸਥਾਰ ਪੂਰਵਕ ਦਿਤੀ ਜਾਵੇਗੀ।

## ਬਾਬਾ ਬਿਧੀ ਚੰਦ ਜੀ ਦੇ ਪਰਉਪਕਾਰ

*ਗੁਰਮੁਖ ਪਰਉਪਕਾਰੀ, ਵਿਰਲਾ ਆਇਆ।।*

(ਵਾਰ ੧੯ ਪਉੜੀ ੧੨)

## ਭਾਈ ਕੁਕੋ ਦੇ ਪੁਤਰ ਅਨੰਤੇ ਦਾ ਸਰਾਪ ਗੁਰੂ ਜੀ ਤੋਂ ਬਖ਼ਸ਼ਾਉਣਾ

ਮੀਰੀ ਪੀਰੀ ਦੇ ਮਾਲਕ ਕਰਤਾਰਪੁਰ ਦੁਆਬੇ ਦੀ ਧਰਤੀ 'ਤੇ ਬਿਰਾਜਮਾਨ ਸਨ। ਦੋ ਵੇਲੇ ਦੀਵਾਨ ਸਜਦਾ, ਸ਼ਬਦ ਕੀਰਤਨ ਦਾ ਪ੍ਰਵਾਹ ਚਲਦਾ, ਸੰਗਤਾਂ ਦਰਸ਼ਨ ਕਰਨ ਆਉਂਦੀਆਂ, ਸ਼ਬਦ ਕੀਰਤਨ ਦਾ ਲਾਭ ਪ੍ਰਾਪਤ ਕਰਦੀਆਂ ਅਤੇ ਭੇਟਾ ਅਰਪਨ ਕਰਕੇ ਗੁਰੂ ਜੀ ਦੀਆਂ ਖੁਸ਼ੀਆਂ ਪ੍ਰਾਪਤ ਕਰਕੇ ਅਨੰਦਤ ਹੁੰਦੀਆਂ।

*ਕੁਕੋ ਨਾਮ ਹੁਤੋ ਸਿਖ ਗੁਰ ਕੋ, ਪਠਨ ਸ੍ਰਵਨ ਮਹਿ ਪ੍ਰੇਮ ਮਹਾਨ।*
*ਤਿਹ ਸੁਤ ਨਾਮ ਅਨੰਤਾ ਜਾਨਹੁ ਗੁਰ ਸੇਵਾ ਮਹਿ ਰਹਿ ਸਵਧਾਨ।*
(ਗੁ: ਪ੍ਰ: ਸੂ: ਰਾਸਿ ੮, ਅੰਸੂ ੧੬)

ਇਕ ਸਿਖ ਜਿਸ ਦਾ ਨਾਮ ਭਾਈ ਕੁਕੋ ਸੀ, ਜੋ ਗੁਰੂ ਕੀ ਸੇਵਾ ਤੇ ਬਾਣੀ ਪੜ੍ਹਨ ਸੁਣਨ ਵਿਚ ਬਹੁਤ ਪ੍ਰੇਮ ਰਖਦਾ ਸੀ, ਉਸਦਾ ਪੁਤਰ ਭਾਈ ਅਨੰਤਾ ਨਾਮ ਦਾ ਸੀ। ਸਾਵਧਾਨ ਹੋ ਕੇ ਗੁਰੂ ਕੀ ਸੇਵਾ ਕਰਦਾ ਸੀ। ਭਾਈ ਅਨੰਤੇ ਦੀ ਡਿਊਟੀ ਗੁਰੂ ਜੀ ਨੇ ਲੰਗਰ ਵਿਚ ਲਗਾਈ ਸੀ। ਕੋਈ ਜਾਨਵਰ ਲੰਗਰ ਨੂੰ ਜੂਠਾ ਨਾ ਕਰ ਜਾਵੇ। ਇਕ ਦਿਨ ਇਕ ਕਾਂ ਬਾਰ ਬਾਰ ਲੰਗਰ ਵਿਚ ਆਉਂਦਾ ਹੈ। ਭਾਈ ਅਨੰਤੇ ਨੇ ਬਹੁਤ ਵਾਰ ਉਡਾਇਆ, ਕਾਂ ਆਉਣ ਤੋਂ ਨਾ ਹਟਿਆ। ਅਨੰਤੇ ਨੇ ਗ਼ੁੱਸੇ ਨਾਲ ਉਸ ਨੂੰ ਗੁਲੇਲਾ ਮਾਰਿਆ, ਕਾਂ ਲੰਙਾ ਹੋ ਗਿਆ। ਗ਼ਰੀਬ ਨਿਵਾਜ਼ ਜੀ ਨੇ ਪ੍ਰਸ਼ਾਦਾ ਛੱਕ ਕੇ ਟੁਕੜੇ ਜਾਨਵਰਾਂ ਨੂੰ ਪਾਏ ਤਾਂ ਉਹ ਲੰਙਾ ਕਾਂ ਵੀ ਟੁਕੜੇ ਖਾਣ ਆਇਆ। ਹਜ਼ੂਰ ਨੇ ਕਾਂ ਨੂੰ ਦੁਖੀ ਦੇਖ ਕੇ ਬਚਨ ਕੀਤਾ :

*ਜਾਇ ਰਸਾਤਲ, ਕਿਨ ਇਹ ਮਾਰਯੋ ਤਬ ਬਾਇਸ਼ ਕੀ ਪੀਰ ਨਸਾਇ।*
(ਗੁ: ਪ੍ਰ: ਸੂ: ਰਾਸਿ ੮, ਅੰਸੂ ੧੬)

ਜਿਸ ਨੇ ਇਸ ਕਾਂ ਨੂੰ ਮਾਰਿਆ ਹੈ ਉਹ ਨਰਕਾਂ ਨੂੰ ਜਾਏਗਾ ਤਾਂ ਕਾਂ ਦੀ ਪੀੜ ਦੂਰ ਹੋ ਜਾਏਗੀ । ਸਤਿਗੁਰਾਂ ਦਾ ਇਹ ਬਚਨ ਸੁਣ ਕੇ ਅਨੰਤੇ ਨੇ ਆਪਣੇ ਪਿਤਾ ਨੂੰ ਸ੍ਰਾਪ ਦਾ ਬਚਨ ਦਸਿਆ। ਦੋਹਾਂ ਪਿਉ ਪੁਤਾਂ ਨੇ ਚਿੰਤਾਤੁਰ ਹੋ ਕੇ ਭਾਈ ਬਿਧੀ ਚੰਦ ਜੀ ਪਾਸ ਵਾਰਤਾ ਸੁਣਾਈ। ਭਾਈ ਜੀ ਨੇ ਕਿਹਾ ਕਿ ਚਿੰਤਾ ਨਾ ਕਰੋ ਮੈਂ ਗ਼ਰੀਬ ਨਿਵਾਜ਼ ਪਾਸੋਂ ਇਹ ਤੁਹਾਡਾ ਸਰਾਪ ਬਖਸ਼ਾਵਾਂਗਾ।

ਇਕ ਦਿਨ ਹਜ਼ੂਰ ਸ਼ਿਕਾਰ ਗਏ। ਛੋਟੇ ਮੀਰ ਪੁਰ ਪਾਸ ਇਕ ਬ੍ਰਿਛ ਦੀ ਛਾਂ ਹੇਠਾਂ ਆਰਾਮ ਕਰਨ ਵਾਸਤੇ ਬੈਠ ਗਏ। ਬਹਾਦਰ ਬਾਬਾ ਬਿਧੀ ਚੰਦ ਜੀ ਨੇ ਸਮਾਂ ਵੀਚਾਰ ਕੇ ਬੇਨਤੀ ਕੀਤੀ-ਮਹਾਰਾਜ ! ਭਾਈ ਕੁਕੋ ਦੇ ਪੁਤਰ ਅਨੰਤੇ ਨੇ ਲੰਗਰ ਦੀ ਪਵਿੱਤ੍ਰਤਾ ਰਖਣ ਵਾਸਤੇ ਹੀ ਕਾਂ ਨੂੰ ਗੁਲੇਲਾ ਮਾਰਿਆ ਸੀ। ਉਸ ਨੂੰ ਮਿਹਰਵਾਨ ਬਖਸ਼ ਲਉ ਉਸ ਦੀ ਥਾਂ ਮੈਨੂੰ ਨਰਕਾਂ ਨੂੰ ਭੇਜ ਦਿਉ।



*ਬਿਧੀ ਚੰਦ ਅਵਕਾਸ਼ ਬਿਲੋਕਯੋ ਸਿਖ ਸੁਤ ਕੀ ਸਭਿ ਗਾਥ ਸੁਨਾਇ।*
*ਦਿਹੁ ਰਸਾਤਲ ਮੋਹਿ ਪ੍ਰਭੁ ! ਅਬਿ ਸਿਸ ਅਪਰਾਧ ਛਿਮਹੁ ਸੁਖਦਾਇ।*
(ਗੁ: ਪ੍ਰ: ਸੂ: ਰਾਸਿ ੮, ਅੰਸੂ ੧੬)

ਗ਼ਰੀਬ ਨਿਵਾਜ਼ ਨੇ ਕਿਹਾ ਕਿ ਭਾਈ ਬਿਧੀ ਚੰਦ ਤੁਸੀਂ ਤਾਂ ਮੇਰੇ ਪਿਆਰੇ ਸਿੱਖ ਹੋ। ਨਾ ਤੁਸੀਂ ਤੇ ਨਾ ਕੁਕੋ ਦਾ ਪੁਤ੍ਰ ਨਰਕਾਂ ਨੂੰ ਜਾਏ। ਛੋਟਾ ਮੀਰ ਪੁਰ ਜਿਥੇ ਬਹੁਤ ਲੋਕ ਕੁਟਿਲ ਨੀਤੀ ਦੀ ਚਾਲ ਚਲਣ ਵਾਲੇ ਵਸਦੇ ਹਨ ਉਹ ਨਰਕਾਂ ਨੂੰ ਜਾਣ :

*ਕਹਯੋ ਗੁਰੂ 'ਸਿਸ ਕੋ ਨ ਰਸਾਤਲ', ਤੂੰ ਮਮ ਪ੍ਰਿਯ ਹੈਂ ਅਨੰਦ ਬਿਸਾਲ।*
*ਛੋਟਾ ਮੀਰ ਰਸਾਤਲ ਪਹੁੰਚੈ, ਜਹਾਂ ਬਸਹਿ ਨਰ ਕੁਟਿਲ ਕੁਚਾਲ।*
(ਗੁ: ਪ੍ਰ: ਸੂ: ਰਾਸਿ ੮, ਅੰਸੂ ੧੬)

ਬਾਬਾ ਬਿਧੀ ਚੰਦ ਜੀ ਦੇ ਪਰਉਪਕਾਰ ਦੇ ਇਸ ਪ੍ਰਕਰਣ ਤੋਂ ਮਹਾਨ ਉਪਦੇਸ਼ ਮਿਲਦਾ ਹੈ। ਹਰ ਇਕ ਗੁਰਸਿੱਖ ਨੂੰ ਪਰਉਪਕਾਰੀ ਜੀਵਨ ਬਣਾਉਣਾ ਚਾਹੀਦਾ ਹੈ, ਕਿਉਂਕਿ ਸਤਿਗੁਰਾਂ ਨੇ ਬਹੁਤ ਜਗ੍ਹਾ ਪਰਉਪਕਾਰ ਕਰਨ ਦਾ ਉਪਦੇਸ਼ ਦਿਤਾ ਹੈ। ਜਿਵੇਂ 'ਸ੍ਰੀ ਸਰਬ ਲੋਹ ਗ੍ਰੰਥ' ਵਿਚ ਪੰਗਤੀਆਂ ਆਉਂਦੀਆਂ ਹਨ :

*ਆਇਆ ਤਾਕਾ ਸਫ਼ਲ ਹੈ, ਪਰਉਪਕਾਰੀ ਹੋਇ।*
*ਦੂਖ ਸਹੈ ਸਿਰ ਆਪਨੇ, ਸੁਖਦਾਈ ਸਭ ਕੋਇ।।*

ਬਾਬਾ ਬਿਧੀ ਚੰਦ ਜੀ ਦੇ ਜੀਵਨ ਵਿਚ ਬੇਅੰਤ ਹੀ ਪਰਉਪਕਾਰ ਦੀਆਂ ਸਾਖੀਆਂ ਹਨ। ਇਥੇ ਕੇਵਲ ਸੰਖੇਪ ਰੂਪ ਵਿਚ ਸਾਖੀ ਵਰਣਨ ਕੀਤੀ ਹੈ। ਅਗਲੀ ਐਡੀਸ਼ਨ ਵਿਚ ਵਿਸਥਾਰ ਪੂਰਵਕ ਵਰਣਨ ਕਰਾਂਗੇ।

# ਦਿਲਬਾਗ ਤੇ ਗੁਲਬਾਗ ਘੋੜਿਆਂ ਦੀ ਗਾਥਾ

*ਸਾ ਸੇਵਾ ਕੀਤੀ ਸਫਲ ਹੈ, ਜਿਤ ਸਤਿਗੁਰ ਕਾ ਮਨੁ ਮੰਨੇ।।*
(੩੧੪)

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਗਾਥਾ ਦੂਰ ਦੁਰਾਡੇ ਵਸਦੇ

ਸਿੱਖਾਂ ਵਿਚ ਆਰੰਭ ਹੋਈ। ਸਤਿਗੁਰੂ ਜੀ ਨੇ ਜਦ ਗੁਰਗੱਦੀ ਸੰਭਾਲੀ ਅਤੇ ਸ੍ਰੀ ਅਕਾਲ ਤਖਤ ਸਾਹਿਬ ਦੀ ਰਚਨਾ ਕੀਤੀ ਤਾਂ ਸਮੂਹ ਸੰਗਤ ਨੂੰ ਹੁਕਮ ਜਾਰੀ ਕੀਤਾ—ਸਿੱਖ ਮਾਇਆ ਲਿਆਉਣ ਨਾਲੋਂ ਸੁੰਦਰ ਸ਼ਸਤ੍ਰ ਤੇ ਸੋਹਣੇ ਘੋੜੇ ਲਿਆਉਣ। ਹਮੇਸ਼ਾ ਆਸ ਪਾਸ ਜੰਗ ਦੇ ਬੱਦਲ ਛਾਏ ਰਹਿੰਦੇ ਸਨ। ਇਸ ਲਈ ਜ਼ਰੂਰੀ ਸੀ ਕਿ ਜੰਗੀ ਸਾਮਾਨ ਹੋਵੇ। ਕਾਬਲ ਇਰਾਕ ਵਲੋਂ ਜਦ ਸਿੱਖ ਦਰਸ਼ਨਾਂ ਨੂੰ ਆਉਂਦੇ, ਉਹ ਆਪਣੇ ਨਾਲ ਸਤਿਗੁਰੂ ਜੀ ਦੀ ਭੇਟਾ ਵਧੀਆ ਸ਼ਸਤ੍ਰ, ਘੋੜੇ ਅਤੇ ਹੋਰ ਅਨੇਕਾਂ ਸੁੰਦਰ ਭੇਟਾ ਲਿਆਉਂਦੇ। ਬਾਦਸ਼ਾਹ ਜਹਾਂਗੀਰ ਦਾ ਹੁਕਮ ਸੀ ਕੋਈ ਈਰਾਨੀ ਘੋੜੇ ਹਕੂਮਤ ਤੋਂ ਬਿਨਾਂ ਨਹੀਂ ਰਖ ਸਕਦਾ। ਪਰ ਸਤਿਗੁਰਾਂ ਬਾਜ ਰੱਖੇ, ਘੋੜੇ ਰੱਖੇ, ਫ਼ੌਜ ਤਿਆਰ ਕੀਤੀ। ਇਸ ਤਰ੍ਹਾਂ ਕਰ ਬਾਦਸ਼ਾਹ ਦੇ ਹੁਕਮ ਦੀਆਂ ਧੱਜੀਆਂ ਉਡਾਈਆਂ। ਮੁਗ਼ਲ ਹਕੂਮਤ ਵੀ ਆਪਣੇ ਜ਼ੋਰ-ਜ਼ੁਲਮ ਕਰਨ 'ਤੇ ਤੁਲੀ ਹੋਈ ਸੀ। ਇਕ ਸਿੱਖ ਕਰੋੜੀ ਮੱਲ ਜੋ ਆਪਣੇ ਦੇਸ਼ ਕਾਬਲ 'ਚੋਂ ਸੋਹਣੇ ਦਰਿਆਈ ਘੋੜੇ ਦਿਲਬਾਗ ਤੇ ਗੁਲਬਾਗ ਨਾਮ ਦੇ ਖਰੀਦ ਕੇ ਗੁਰੂ ਜੀ ਨੂੰ ਭੇਟਾ ਕਰਨ ਆ ਰਿਹਾ ਸੀ। ਇਕ ਘੋੜੇ ਦੀ ਕੀਮਤ ਸਵਾ ਲੱਖ ਤੇ ਇਕ ਕਾਠੀ ਦੀ ਕੀਮਤ ਸਵਾ ਲਖ ਇਤਿਹਾਸ ਨੇ ਵਰਣਨ ਕੀਤਾ ਹੈ ਉਸ ਸਮੇਂ ਦੋ ਕਾਠੀਆਂ ਸਮੇਤ ਦੋਨਾਂ ਘੋੜਿਆਂ ਦੀ ਕੀਮਤ ਪੰਜ ਲਖ ਰੁਪੈ ਸੀ। ਹੋਰ ਸਿਖ ਵੀ ਆਪੋ ਆਪਣੀ ਭੇਟਾ ਲੈ ਕੇ ਨਾਲ ਆ ਰਹੇ ਸਨ। ਜਦ ਇਹ ਸਿੱਖ ਲਾਹੌਰ ਪਹੁੰਚੇ ਤਾਂ ਲਾਹੌਰ ਦੇ ਹੁਕਮਰਾਨ ਨੇ ਸੋਹਣੇ ਈਰਾਨੀ ਦਰਿਆਈ ਘੋੜੇ ਦੇਖੇ ਤਾਂ ਜਬਰੀ ਖੋਹ ਕੇ ਸ਼ਾਹੀ ਕਿਲ੍ਹੇ 'ਚ ਬੰਨ੍ਹਵਾ ਲਏ। ਸੰਗਤ ਜਦ ਸਤਿਗੁਰਾਂ ਦੇ ਚਰਨਾਂ 'ਚ ਪਹੁੰਚੀ, ਸਭ ਸਿੱਖਾਂ ਨੇ ਆਪਣੀ ਆਪਣੀ ਭੇਟਾ ਸਤਿਗੁਰਾਂ ਨੂੰ ਹਾਜ਼ਰ ਕੀਤੀ। ਪਰ ਜਿਸ ਵਕਤ ਕਰੋੜੀ ਮਲ ਦੀ ਵਾਰੀ ਆਈ ਉਸ ਨੇ ਨਮਸਕਾਰ ਕੀਤੀ ਪਰ ਹਿਰਦਾ ਦ੍ਰਵ ਗਿਆ ਤੇ ਨੇਤ੍ਰਾਂ 'ਚ ਐਸਾ ਪ੍ਰੇਮ ਦਾ ਜਲ ਵਗਿਆ—ਸਤਿਗੁਰਾਂ ਦੇ ਚਰਨ ਧੋ ਦਿਤੇ। ਗੁਰੂ ਜੀ ਨੇ ਕਾਰਣ ਪੁਛਿਆ ਤਾਂ ਕਰੋੜੀ ਮਲ ਨੇ ਘੋੜੇ ਖੋਹੇ ਜਾਣ ਦੀ ਸਾਰੀ ਗਾਥਾ ਕਹਿ ਸੁਣਾਈ। ਇਸ ਸਮੇਂ ਬਾਬਾ ਬਿਧੀ ਚੰਦ ਜੀ ਵੀ ਚਰਨਾਂ 'ਚ ਹਾਜ਼ਰ ਸਨ। ਸਤਿਗੁਰਾਂ ਨੇ ਆਪ ਜੀ ਨੂੰ ਸੇਵਾ ਸੌਂਪੀ। ਇਤਿਹਾਸ ਗਵਾਹ ਹੈ ਕਿ ਆਪ



ਨੇ ਘੋੜੇ ਘਾਹੀ ਅਤੇ ਨਜੂਮੀ (ਜੋਤਸ਼ੀ) ਬਣ ਕੇ ਵਾਪਸ ਲਿਆਂਦੇ। ਪਹਿਲਾ ਘੋੜਾ ਭਾਈ ਰੂਪੇ ਅਤੇ ਦੂਜਾ ਘੋੜਾ ਭਾਈ ਕੇ ਦਿਆਲਪੁਰੇ ਮਾਲਵੇ ਵਿਚ ਸਤਿਗੁਰਾਂ ਦੇ ਹਾਜ਼ਰ ਕੀਤਾ। ਸਤਿਗੁਰੂ ਜੀ ਨੇ ਕਿਹਾ ਕਿ ਆਪ ਨੇ ਬਹੁਤ ਵੱਡਾ ਪਰਉਪਕਾਰ ਵਾਲਾ ਕਾਰਜ ਕਰ ਕੇ ਗੁਰੂ ਘਰ ਦੀਆਂ ਖੁਸ਼ੀਆਂ ਪ੍ਰਾਪਤ ਕੀਤੀਆਂ ਹਨ।

*(ਇਹ ਹਵਾਲਾ ਗੁਰਪੁਰ ਪ੍ਰਕਾਸ਼ ਗ੍ਰੰਥ ਅਨੁਸਾਰ ਹੈ)*

**ਕਹਯੋ ਕੀਨ ਤੈ ਬਡ ਉਪਕਾਰਾ,**
**ਜੋ ਦੁਸ਼ਕਰ ਅਤਿ ਕਠਨ ਕਰਾਰਾ।**

(ਗੁ: ਪ੍ਰ: ਸੂ: ਰਾਸਿ ੭, ਅੰਸੂ ੩੭)

ਗੁਰੂ ਜੀ ਨੇ ਕਿਹਾ ਇਹ ਕਾਰਜ ਜੋ ਤੁਸੀਂ ਕੀਤਾ ਹੈ, ਇਹ ਕਰਨਾ ਬਹੁਤ ਕਠਿਨ ਸੀ। ਗ਼ਰੀਬ ਨਿਵਾਜ਼ ਨੇ ਕਿਹਾ ਭਾਈ ਬਿਧੀ ਚੰਦ ਇਹ ਸਾਡੇ ਸਿਰ ਉਪਰ ਤੁਹਾਡੇ ਇਤਨੇ ਵੱਡੇ ਉਪਕਾਰ ਦਾ ਕਰਜ਼ਾ ਹੈ।

ਭਯੋ ਅਧਿਕ ਰਿਣ ਸੀਸ ਹਮਾਰੇ ।।
ਜਾਚਹੁ ਬਰ ਅਬ ਦੇਹਿਂ ਉਤਾਰੇ ।। ੧੬।।

(ਗੁ: ਪ੍ਰ: ਸੂ: ਰਾਸਿ ੭, ਅੰਸੂ ੩੭)

ਅਸੀਂ ਪ੍ਰਸੰਨ ਹੋ ਕੇ ਕਹਿੰਦੇ ਹਾਂ ਕਿ ਆਪ ਸਾਡੇ ਪਾਸੋਂ ਵਰ ਮੰਗੋ ਅਤੇ ਅਸੀਂ ਵਰ ਦੇ ਕੇ ਕਰਜ਼ ਉਤਾਰ ਦੇਈਏ।

**ਸੁਨਿ ਕਰ ਬਿਧੀ ਚੰਦ ਕਰ ਜੋਰੇ।**
**ਪ੍ਰਭ ਜੀ ਬਰਤਹੁ ਸਭ ਹੀ ਠੌਰੇ।**

(ਗੁ: ਪ੍ਰ: ਸੂ: ਰਾਸਿ ੭, ਅੰਸੂ ੩੭)

ਸਤਿਗੁਰੂ ਜੀ ਦਾ ਇਹ ਮਹਾਨ ਬਚਨ ਸੁਣ ਕੇ ਬਾਬਾ ਜੀ ਨੇ ਨਿਮਰਤਾ ਸਹਿਤ ਹੱਥ ਜੋੜ ਕੇ ਅਰਜ਼ ਕੀਤੀ—ਜੀ ਗ਼ਰੀਬ ਨਿਵਾਜ਼ ! ਆਪ ਤਾਂ ਸਮਰਥ ਹੋ, ਸਰਬ ਵਿਆਪਕ ਹੋ ਤੇ ਸਭ ਕਾਰਜਾਂ ਦੇ ਕਰਨ ਕਰਾਉਣ ਵਾਲੇ ਵੀ ਆਪ ਹੀ ਹੋ। ਕਰਜ਼ ਰੂਪ ਵੀ ਆਪ ਹੋ ਕਰਜ਼ਾ ਚੜ੍ਹਾਉਂਦੇ ਵੀ ਆਪ ਹੋ ਤੇ ਆਪ ਹੀ ਦੇਣਾ ਚਾਹੁੰਦੇ ਹੋ।

ਕਰਜ ਆਪ ਅਰ ਆਪ ਚਢਾਵੈ।
ਬਹੁਰ ਦੇਨ ਆਪੇ ਲਲਚਾਵੈ ।। ੧੭।।

(ਗੁ: ਪ੍ਰ: ਸੂ: ਰਾਸਿ ੭, ਅੰਸੂ ੩੭)

ਆਪ ਜੀ ਦੀਆਂ ਬਖ਼ਸ਼ਿਸ਼ਾਂ ਅਨੰਤ ਹਨ। ਆਪ ਦੇ ਕੌਤਿਕ ਮਹਾਨ ਹਨ—ਅਗਰ ਆਪ ਮੇਹਰਾਂ ਦੇ ਦਾਤੇ ਪ੍ਰਸੰਨ ਹੋਏ ਹੋ ਤਾਂ ਇਹ ਕ੍ਰਿਪਾ ਕਰੋ।

*ਦਿਹੁ ਗੁਰ ! ਸੰਗ ਨਾਮ ਕੋ ਰੰਗ।*
*ਬੀਤਹਿ ਬੈਸ ਸੰਤ ਕੈ ਸੰਗ।*
*ਸੁਨਿ ਕਰ ਸਤਿਗੁਰ ਭਏ ਪ੍ਰਸੀਨਾ।*
*ਸਭਨਿ ਸੁਨਾਵਨਿ ਉਚਾਰਨ ਕੀਨਾ।। ੧੯ ।।*

(ਗੁ: ਪ੍ਰ: ਸੂ: ਰਾਸਿ ੭, ਅੰਸੂ ੩੭)

ਬਾਬਾ ਜੀ ਨੇ ਬੇਨਤੀ ਕੀਤੀ—ਆਪ ਜੀ ਦੀ ਹਾਜ਼ਰੀ 'ਚ ਰਹਾਂ ਅਤੇ ਪ੍ਰਭੂ ਨਾਮ 'ਚ ਰੰਗਿਆ ਰਹਾਂ। ਮੇਰੀ ਉਮਰ ਦਾ ਸਮਾਂ ਸੰਤਾਂ ਦੀ ਸੰਗਤ ਕਰਦਿਆਂ ਬਤੀਤ ਹੋਵੇ। ਭਾਈ ਜੀ ਤੋਂ ਇਹ ਬਚਨ ਸੁਣ ਕੇ ਸਤਿਗੁਰੂ ਜੀ ਬਹੁਤ ਪ੍ਰਸੰਨ ਹੋਏ। ਸਭ ਨੂੰ ਸੁਣਾ ਕੇ ਉੱਚੀ ਆਵਾਜ਼ ਨਾਲ ਇਹ ਮੁਖਵਾਕ ਉਚਾਰਿਆ :

*ਬਿਧੀ ਚੰਦ ਛੀਨਾ, ਗੁਰ ਸੀਨਾ।*
*ਸਦਾ ਗੁਰੂ ਕੇ ਰਸ ਮਹਿ ਭੀਨਾ।*

(ਗੁ: ਪ੍ਰ: ਸੂ: ਰਾਸਿ ੭, ਅੰਸੂ ੩੭)

ਭਾਈ ਬਿਧੀ ਚੰਦ (ਛੀਨਾ) ਛੀਨੇ ਤੋਂ ਭਾਵ ਹੈ ਕਿ ਭਾਈ ਜੀ ਦਾ ਜਨਮ ਨਗਰ ਛੀਨਾ ਹੈ ਅਤੇ ਬਾਬਾ ਜੀ ਦਾ ਛੀਨਾ ਹੀ ਗੋਤ ਹੈ। ਪਾਤਿਸ਼ਾਹ ਨੇ ਕਿਹਾ ਕਿ ਭਾਈ ਬਿਧੀ ਚੰਦ ਛੀਨਾ, ਗੁਰੂ ਦੀਆਂ ਐਸੀਆਂ ਮਹਾਨ ਸੇਵਾਵਾਂ ਕਰਕੇ ਗੁਰੂ ਕਾ ਸੀਨਾ (ਹਿਰਦਾ) ਬਣ ਗਏ ਹਨ। ਸਤਿਗੁਰਾਂ ਦੀ ਹਾਜ਼ਰੀ ਵਿਚ ਰਹਿ ਕੇ ਬੇਅੰਤ ਸਿੱਖਾਂ ਦੀ ਸੇਵਾ, ਸਿਮਰਨ ਕਰ ਅਤੇ ਸੂਰਮਤਾਈ ਦੇ ਕੰਮ ਕੀਤੇ ਅਤੇ ਸਤਿਗੁਰਾਂ ਤੋਂ ਵਰ ਵੀ ਪ੍ਰਾਪਤ ਕੀਤੇ। ਪਰ ਗੁਰੂ ਕਾ ਸੀਨਾ ਬਣਨ ਦਾ ਵਰ ਕੇਵਲ ਬਾਬਾ ਬਿਧੀ ਚੰਦ ਜੀ ਦੇ ਵਿਰਸੇ ਵਿਚ ਹੀ ਆਇਆ ਹੈ। ਗ਼ਰੀਬ ਨਿਵਾਜ਼ ਨੇ ਕਿਹਾ ਕਿ ਭਾਈ ਜੀ ਦਾ ਮਨ ਸਦਾ ਲਈ ਗੁਰੂ ਕੀ ਸੇਵਾ ਤੇ ਸਿਮਰਨ ਨਾਲ (ਭੀਨਾ) ਭਿਜ ਗਿਆ ਭਾਵ ਲੀਨ ਹੋ ਗਿਆ ਹੈ।

*ਸਰਬ ਬਿਕਾਰਨ ਤੇ ਉਰ ਹੀਨਾ।*
*ਹਮਰੇ ਉਰ ਆਨੰਦ ਕੋ ਦੀਨਾ।। ੨੦।।*

(ਗੁ: ਪ੍ਰ: ਸੂ: ਰਾਸਿ ੭, ਅੰਸੂ ੩੭)



ਸਤਿਗੁਰਾਂ ਕਿਹਾ ਭਾਈ ਜੀ ਦਾ ਮਨ ਸਾਰੇ ਵਿਕਾਰਾਂ ਤੋਂ ਰਹਿਤ ਹੋ ਗਿਆ ਹੈ ਕਿਉਂਕਿ ਇਹਨਾਂ ਇਹ ਮਹਾਨ ਸੇਵਾ ਕਰ ਕੇ ਸਾਡੇ ਮਨ ਨੂੰ ਪ੍ਰਸੰਨ ਕੀਤਾ ਹੈ :

*ਦੁਸ਼ਕਰ ਕਾਜਿ ਸੁਗਮ ਕਰਿ ਲੀਨਾ।*
*ਗੁਰ ਸੇਵ ਮਹਿ ਸੁਮਤਿ ਪ੍ਰਬੀਨਾ।*
*ਇਸ ਕੇ ਸਮਸਰ ਅਪਰ ਨ ਚੀਨਾ।*
*ਸਭਿ ਕੋ ਮਨਿ ਬਿਸਮਾਵਨ ਕੀਨਾ।। ੨੧।।*

(ਗੁ: ਪ੍ਰ: ਸੂ ਰਾਸਿ ੭, ਅੰਸੂ ੩੭)

ਗੁਰੂ ਜੀ ਕਹਿੰਦੇ ਹਨ ਘੋੜੇ ਲਿਆਉਣ ਦਾ ਕਾਰਜ ਬਹੁਤ ਔਖਾ ਸੀ ਪਰ ਭਾਈ ਜੀ ਨੇ ਸੁਖੈਨ ਹੀ ਇਹ ਕਾਰਜ ਕਰ ਲਿਆ ਹੈ ਗੁਰੂ ਕੀ ਸੇਵਾ ਕਰਨ ਵਿਚ ਭਾਈ ਜੀ ਬਹੁਤ ਸਰੇਸ਼ਟ ਮਤ ਵਾਲੇ ਹਨ। ਐਸਾ ਕਾਰਜ ਕਰਨ ਲਈ ਕੋਈ ਇਹਨਾਂ ਸਮਾਨ (ਤੁਲ) ਹੋਰ ਨਹੀਂ ਜਾਣਿਆ ਜਾਂਦਾ। ਘੋੜੇ ਲਿਆਉਣ ਦਾ ਮਹਾਨ ਕਾਰਜ ਕਰ ਇਹਨਾਂ ਨੇ ਸਭ ਦੇ ਮਨ ਨੂੰ ਹੈਰਾਨ ਕਰ ਦਿੱਤਾ ਹੈ।

*ਕਹੈਂ ਕਹਾਂ ਲਗਿ ਤੋਹਿ ਬਡਾਈ।*
*ਅਤਿ ਚਾਤੁਰਤਾ ਚਿਤ ਉਪ ਜਾਈ।*
*ਛਲੈ ਸ਼ਾਹੁ ਜੁਤਿ ਤੁਰਕ ਘਨੇਰੇ।*
*ਆਚਰਜ ਚਲਤ ਲਖੇ ਨਹਿ ਤੇਰੇ।*

(ਗੁ: ਪ੍ਰ: ਸੂ: ਰਾਸਿ ੭, ਅੰਸੂ ੩੭)

ਧੰਨ ਹਨ ਬਾਬਾ ਬਿਧੀ ਚੰਦ ਜੀ ਜਿਨ੍ਹਾਂ ਦੇ ਪਰਥਾਏ ਹਜ਼ੂਰ ਕਹਿੰਦੇ ਹਨ। ਭਾਈ ਜੀ ਦੀ ਵਡਿਆਈ ਕਿਤਨੀ ਕੁ ਕਹੀਏ। ਜਿਨ੍ਹਾਂ ਨੇ ਇਤਨੀ ਚਤਰਾਈ ਦੇ ਨਾਲ ਇਹ ਕਾਰਜ ਕੀਤਾ ਹੈ। ਬਾਦਸ਼ਾਹ ਸ਼ਾਹ ਜਹਾਨ ਸਮੇਤ ਬਹੁਤ ਤੁਰਕਾਂ ਨੂੰ ਛਲ ਆਏ ਹਨ। ਸਤਿਗੁਰੂ ਜੀ ਨੇ ਕਿਹਾ ਭਾਈ ਜੀ ਜੋ ਤੁਸੀਂ ਘਾਹੀ ਤੇ ਜੋਤਸ਼ੀ ਬਣ ਕੇ ਇਹ ਕਾਰਜ ਕੀਤਾ ਹੈ ਤੁਰਕ ਤੁਹਾਡੇ ਇਸ ਕਾਰਨਾਮੇ ਨੂੰ ਜਾਣ ਨਹੀਂ ਸਕੇ।

ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਇਸ ਪ੍ਰਕਾਰ ਨਿਵਾਜਿਆ। ਇਹ

ਮਹਾਨ ਵਰ ਇਸ ਲਈ ਪਰਾਪਤਿ ਹੋਏ ਕਿ ਲਾਹੌਰੋਂ ਘੋੜੇ ਲਿਆਉਣੇ ਸੌਖਾ ਕੰਮ ਨਹੀਂ ਸੀ। ਇਸ ਇਤਿਹਾਸ 'ਚੋਂ ਨੁਕਤਾ ਵੇਖਣ ਦੀ ਲੋੜ ਹੈ। ਕੌਮ ਨੂੰ ਗ਼ੁਲਾਮ ਰੱਖਣ ਲਈ ਹਕੂਮਤਾਂ ਐਸੀਆਂ ਹਰਕਤਾਂ ਕਰਦੀਆਂ ਹਨ। ਸੰਗਤ ਤੋਂ ਘੋੜੇ ਖੋਹ ਲੈਣੇ ਇਹ ਸਮੁੱਚੀ ਸਿੱਖ ਕੌਮ ਨੂੰ ਚੈਲੰਜ ਸੀ। ਪਰ ਸਿੱਖ ਕੌਮ ਦਾ ਜਨਮ ਹੀ ਪਹਿਲਾਂ ਮਰਣ ਕਬੂਲਿ ਕਰਕੇ ਹੋਇਆ ਹੈ।

ਇਸ ਕਥਨੀ ਨੂੰ ਕਰਨੀ 'ਚ ਤਬਦੀਲ ਕਰਨ ਲਈ ਗੁਰਸਿਖ ਆਪਾ-ਕੁਰਬਾਨ ਕਰਨ ਤੋਂ ਪਰਵਾਹ ਨਹੀਂ ਕਰਦੇ। ਘੋੜੇ ਤਾਂ ਅਣਖ ਦਾ ਪ੍ਰਤੀਕ ਸੀ। ਮੁਗ਼ਲ ਹਕੂਮਤ ਉਸ ਅਣਖ ਨੂੰ ਜਬਰ ਤੇ ਜ਼ੁਲਮ ਨਾਲ ਖ਼ਤਮ ਕਰਨਾ ਚਾਹੁੰਦੀ ਸੀ। ਬਾਬਾ ਬਿਧੀ ਚੰਦ ਜੀ ਨੇ ਸਤਿਗੁਰਾਂ ਦੇ ਹੁਕਮ ਅਨੁਸਾਰ ਅਣਖ ਨੂੰ ਬਰਕਰਾਰ ਰੱਖਣ ਲਈ ਆਪਣੀ ਜਾਨ ਦੀ ਪਰਵਾਹ ਨਾ ਕਰਦਿਆਂ ਦੋਨੋਂ ਘੋੜੇ ਲਿਆਉਣ ਦਾ ਮਹਾਨ ਕਾਰਨਾਮਾ ਕਰ ਦਿਖਾਇਆ ਅਤੇ ਇਹ ਕਾਰਨਾਮਾ ਕਰਕੇ ਬਾਬਾ ਬਿਧੀ ਚੰਦ ਜੀ ਨੇ ਸਤਿਗੁਰਾਂ ਨੂੰ ਪ੍ਰਸੰਨ ਕਰ ਗੁਰੂ ਕਾ ਸੀਨਾ (ਹਿਰਦਾ) ਬਣਨ ਦਾ ਵਰ ਪ੍ਰਾਪਤ ਕੀਤਾ। ਘੋੜੇ ਲਿਆਉਣ ਦਾ ਇਤਿਹਾਸ ਸੰਖੇਪ ਵਰਣਨ ਕੀਤਾ ਹੈ। ਅਗਲੀ ਐਡੀਸ਼ਨ ਵਿਚ ਵਿਸਥਾਰ ਨਾਲ ਵਰਣਨ ਕੀਤਾ ਜਾਵੇਗਾ।

## ਮਾਤਾ ਨਾਨਕੀ ਦੇ ਹੁਕਮ ਅਨੁਸਾਰ ਸ਼ਾਹ ਜਹਾਨ ਦੀ ਬੇਗਮ ਦਾ ਨੌ-ਲੱਖਾ ਹਾਰ ਲਿਆਉਣਾ

*ਗੁਰ ਕੈ ਗ੍ਰਿਹਿ ਸੇਵਕ ਜੋ ਰਹੈ॥*
*ਗੁਰ ਕੀ ਆਗਿਆ ਮਨ ਮਹਿ ਸਹੈ॥*

(ਸੁਖਮਨੀ ਸਾਹਿਬ)

ਜਿਸ ਵਕਤ ਬਾਬਾ ਬਿਧੀ ਚੰਦ ਜੀ ਗੁਰੂ ਜੀ ਦੇ ਹੁਕਮ ਅਨੁਸਾਰ ਦਿਲਬਾਗ ਤੇ ਗੁਲਬਾਗ ਘੋੜੇ ਲਿਆਏ ਤਾਂ ਇਸ ਅਸਚਰਜ ਕਾਰਨਾਮੇ ਦੀ ਗਾਥਾ ਮਾਤਾਵਾਂ ਨੇ ਕਰਤਾਰਪੁਰ ਬਾਬਾ ਬਿਧੀ ਚੰਦ ਜੀ ਪਾਸੋਂ ਸੁਣੀ ਤਾਂ ਮਾਤਾ ਨਾਨਕੀ ਜੀ ਨੇ ਕਿਹਾ, ਬਾਬਾ ਬਿਧੀ ਚੰਦ ਤੇਰੇ ਉੱਪਰ ਵੱਡਿਆਂ



ਸਤਿਗੁਰਾਂ ਦੀ ਬੜੀ ਬਖ਼ਸ਼ਿਸ਼ ਹੈ। ਤੁਸੀਂ ਸਤਿਗੁਰਾਂ ਦੀ ਸੇਵਾ ਕਰ ਮਹਾਨ ਪ੍ਰਸੰਨਤਾ ਪ੍ਰਾਪਤ ਕੀਤੀ ਹੈ। ਹੁਣ ਵੀ ਬੇਅੰਤ ਸੇਵਾ ਕਰ ਕਈ ਗੁਰੂ ਘਰ ਦੇ ਕਠਨ ਤੋਂ ਕਠਨ ਕਾਰਜ ਕੀਤੇ ਹਨ। ਪਰ ਇਕ ਸਾਡਾ ਵੀ ਕਾਰਜ ਕਰੋ। ਬਾਬਾ ਜੀ ਨੇ ਬੇਨਤੀ ਕੀਤੀ ਕਿ ਮਾਤਾ ਜੀ ਜੋ ਆਪ ਜੀ ਦਾ ਹੁਕਮ ਹੈ ਆਪ ਕਹੋ। ਮਾਤਾ ਜੀ ਨੇ ਕਿਹਾ ਸ਼ਾਹ ਜਹਾਨ ਦੀਆਂ ਬੇਗਮਾਂ ਦੇ ਗਹਿਣੇ ਤੇ ਨੌਂ ਲਖਾ ਹਾਰ ਲਿਆ ਕੇ ਦੇਣਾ ਕਰੋ। ਸਤਿ ਬਚਨ ਕਹਿ ਗੁਰੂ ਜੀ ਦੀ ਆਗਿਆ ਲੈ ਕੇ ਤੁਰੇ, ਜਿਸ ਵਕਤ ਗੋਇੰਦਵਾਲ ਪਤਨ 'ਤੇ ਪਹੁੰਚੇ ਤਾਂ ਕੀ ਦੇਖਿਆ ਬੇਗਮਾਂ ਬਹੁਤ ਲਸ਼ਕਰ ਸਮੇਤ ਲਾਹੌਰ ਤੋਂ ਦਿੱਲੀ ਜਾਂਦਿਆਂ ਰਸਤੇ ਵਿਚ ਗੋਇੰਦਵਾਲ ਦੇ ਪਤਨ 'ਤੇ ਰਾਤ ਦਾ ਡੇਰਾ ਕੀਤਾ ਹੈ। ਬਾਬਾ ਜੀ ਸਾਰੀ ਰਾਤ ਜਾਗ ਕੇ ਆਪਣਾ ਦਾਅ ਤਕਦੇ ਰਹੇ ਪਰ ਕਾਰਜ ਨਾ ਬਣ ਸਕਿਆ। ਸੁਬ੍ਹਾ ਤਿੰਨ ਵਜੇ ਹਨੇਰੇ ਜਿਸ ਵਕਤ ਲਸ਼ਕਰ ਦੀ ਤਿਆਰੀ ਹੋਈ ਤਾਂ ਬੇਗਮ ਨੇ ਸਾਰੇ ਗਹਿਣੇ ਇਕ ਡੱਬੇ ਵਿਚ ਸੰਪਟ ਕਰ ਲਏ। ਬਾਬਾ ਜੀ ਦੇਖਦੇ ਰਹੇ। ਸਮੇਤ ਬੇਗਮ ਤੇ ਤਮਾਮ ਲਸ਼ਕਰ ਤੁਰ ਪਿਆ। ਹਥਵਾਨ ਪਿਸ਼ਾਬ ਕਰਨ ਲੱਗਾ। ਬਾਬਾ ਜੀ ਬੇਗਮ ਦੀ ਹਥਨੀ ਦੇ ਮਗਰ ਜਾ ਰਹੇ ਸਨ। ਬੜੀ ਕਾਹਲੀ ਨਾਲ ਹਥਨੀ ਮਗਰ ਪਾਏ ਰਸੇ ਦਾ ਆਸਰਾ ਲੈ ਕੇ ਤੇਜ਼ੀ ਨਾਲ ਉਪਰ ਚੜ੍ਹ ਗਏ। ਬੇਗਮ ਦੇ ਗੋਡੇ ਹੇਠਾਂ ਰੱਖੇ ਹੋਏ ਗਹਿਣਿਆਂ ਦੇ ਡੱਬੇ ਨੂੰ ਲੈ ਲਿਆ ਅਤੇ ਜੰਗਲ ਵਿਚ ਪ੍ਰਵੇਸ਼ ਹੋ ਤੁਰੇ, ਲਸ਼ਕਰ 'ਚ ਰੌਲਾ ਪੈ ਗਿਆ। ਪਰ ਆਪ ਜੀ ਕਰਤਾਰਪੁਰ ਪਹੁੰਚ ਕੇ ਮਾਤਾ ਜੀ ਨੂੰ ਗਹਿਣੇ ਹਾਜ਼ਰ ਕੀਤੇ। ਇਹ ਗਹਿਣੇ ਦੇਖ ਕੇ ਮਾਤਾ ਜੀ ਬੜੇ ਖੁਸ਼ ਹੋਏ। ਮਾਤਾ ਜੀ ਨੇ ਗਹਿਣੇ ਪਹਿਨਣਾ ਨਹੀਂ ਕੀਤੇ ਕੇਵਲ ਸਿੱਖ ਦੀ ਬਹਾਦਰੀ ਪਰਖਣਾ ਕੀਤੀ। ਗਹਿਣੇ ਪੈਂਦੇ ਖਾਂ ਤੇ ਬਾਬਕ ਰਬਾਬੀ ਦੋਨਾਂ ਦੀਆਂ ਇਸਤ੍ਰੀਆਂ ਨੂੰ ਵੰਡ ਦਿੱਤੇ। ਮਾਤਾ ਜੀ ਨੇ ਬਹੁਤ ਵਰ ਦਿੱਤੇ। ਜਿਵੇਂ ਸੂਰਜ ਪ੍ਰਤਾਪ ਦੇ ਕਥਨ ਅਨੁਸਾਰ ਹੈ:

*ਉਰ ਪ੍ਰਸੰਨ ਬਹੁ ਨਾਨਕੀ ਬਰ ਸੁੰਦਰ ਦੀਨੇ।*
*ਗੁਰ ਜਸ ਕੇ ਸੰਗ ਜਸ ਰਹੈ ਜਗ ਮਹਿ ਸੁਖ ਲੀਨੇ।*

ਸਤਿਨਾਮ ਮਨ ਮਹਿ ਬਸਹਿ ਸਿਖੀ ਬਡ ਧਾਰੋ।
ਜਨਮ ਮਰਨ ਬੰਧਨਿ ਛੁਟਹਿ ਗੁਰ ਤੋਹਿ ਉਧਾਰੋ ॥੨੧॥
ਤੋਹਿ ਨਾਮ ਕੋ ਉਚਰ ਕਰਿ ਰਿਪ ਤੇ ਜੈ ਪਾਵੈ।
ਪੁਰ ਸਾਰਥ ਗੁਰ ਹਿਤ ਕਰੇ ਸਭਿ ਬਿਘਨ ਮਿਟਾਵੈ।
ਪਰ ਉਪਕਾਰੀ ਬਹੁ ਰਹਯੋ ਬਿਦਤਹਿ ਜਗ ਮਾਂਹੀ।
ਦੁਖ ਬਿਹੀਨ ਤਨ ਤੁਵ ਰਹੈ ਸਭਿ ਕਰੈਂ ਸਰਾਹੀ॥੨੨॥
ਬਾਰ ਬਾਰ ਇਮ ਨਾਨਕੀ ਆਸ਼ਿਖ ਬਹੁ ਦੀਨੇ।

(ਗੁ: ਪ੍ਰ: ਸੂ: ਰਾਸਿ ੮, ਅੰਸ ੩)

ਮਾਤਾ ਨਾਨਕੀ ਜੀ ਨੇ ਕਿਹਾ, ਭਾਈ ਬਿਧੀ ਚੰਦ ਗੁਰੂ ਮਹਾਰਾਜ ਦੇ ਨਾਲ ਤੇਰਾ ਵੀ ਜਸ ਜਗਤ ਵਿਚ ਰਹੇ ਤੇ ਤੂੰ ਸਦਾ ਸੁਖ ਮਾਨਣਾ ਕਰੇ। ਸਤਿਨਾਮ ਮੰਤ੍ਰ ਤੇਰੇ ਮਨ ਵਿਚ ਵਸ ਜਾਵੇ ਗੁਰੂ ਕੀ ਮਹਾਨ ਸਿੱਖੀ ਨੂੰ ਪ੍ਰਪੱਕ ਕਰੋ ਤੇ ਤੁਹਾਡਾ ਜਨਮ ਮਰਨ ਦਾ ਬੰਧਨ ਦੂਰ ਹੋ ਜਾਵੇ ਗੁਰੂ ਜੀ ਤੁਹਾਡਾ ਜੀਵਨ ਸਫਲਾ ਕਰਨ। ਤੁਹਾਡਾ ਨਾਮ ਲੈ ਕੇ ਸਿੱਖ ਸੂਰਮੇ ਦੁਸ਼ਮਨਾਂ 'ਤੇ ਜਿੱਤ ਪ੍ਰਾਪਤ ਕਰਿਆ ਕਰਨਗੇ। ਜੋ ਤੇਰਾ ਨਾਮ* ਲੈ ਗੁਰੂ ਹਿੱਤ ਕੋਈ ਕਾਰਜ ਦਾ ਉੱਦਮ ਕਰੇਗਾ ਉਹਦੇ ਵਿਚ ਕੋਈ ਵਿਘਨ ਨਹੀਂ ਪਵੇਗਾ। ਤੁਸਾਂ ਬੜੇ ਪਰਉਪਕਾਰ ਕੀਤੇ ਹਨ ਤੇਰੇ ਸਰੀਰ ਨੂੰ ਕੋਈ ਦੁਖ ਨਹੀਂ ਲਗੇਗਾ ਤੇ ਤੁਹਾਡੀ ਸਾਰਾ ਜਗਤ ਸਲਾਹੁਤ ਕਰੇਗਾ। ਇਸ ਪ੍ਰਕਾਰ

---

*ਸੰਤ ਗਿਆਨੀ ਕਰਤਾਰ ਸਿੰਘ ਜੀ ਖਾਲਸਾ (ਮਹਿਤੇ ਵਾਲੇ) ਕਥਾ ਵਿਚ ਦੱਸਿਆ ਕਰਦੇ ਸਨ ਕਿ ੧੯੬੫ ਦੀ ਜੰਗ ਸਮੇਂ ਭੂਰੇ ਪਿੰਡ ਪਾਕਿਸਤਾਨ ਦੀ ਲਪੇਟ ਵਿਚ ਆ ਰਿਹਾ ਸੀ, ਜੰਗ ਜਾਰੀ ਸੀ। ਸੰਤ ਗੁਰਬਚਨ ਸਿੰਘ ਜੀ ਪਾਸ ਬੇਨਤੀ ਕੀਤੀ, ਬਾਬਾ ਜੀ ਭੂਰੇ ਇਕ ਟਰੰਕ ਪੋਥੀਆਂ ਦਾ ਹੈ। ਸੰਤਾਂ ਕਿਹਾ ਕਰਤਾਰ ਸਿੰਘ ਮਾਤਾ ਨਾਨਕੀ ਨੇ ਬਾਬਾ ਬਿਧੀ ਚੰਦ ਜੀ ਦੇ ਨਾਮ ਨੂੰ ਵਰ ਦਿੱਤਾ ਹੋਇਆ ਹੈ ਜੋ ਬਾਬੇ ਬਿਧੀ ਚੰਦ ਜੀ ਦਾ ਨਾਮ ਲੈ ਕੇ ਗੁਰੂ ਕਾ ਕਾਰਜ ਕਰੇਗਾ ਉਸ ਵਿਚ ਕੋਈ ਵਿਘਨ ਨਹੀਂ ਪਵੇਗਾ। ਤੁਸੀਂ ਬਾਬਾ ਬਿਧੀ ਚੰਦ ਜੀ ਦਾ ਨਾਮ ਹਿਰਦੇ ਵਿਚ ਲੈਂਦੇ ਭੂਰਿਆਂ ਨੂੰ ਜਾਓ। ਸੰਤ ਕਰਤਾਰ ਸਿੰਘ ਖਾਲਸਾ ਇਸ ਬਚਨ ਅਨੁਸਾਰ ਭੂਰਿਆਂ ਨੂੰ ਵਰ੍ਹਦੀਆਂ ਗੋਲੀਆਂ ਵਿਚ ਗਏ, ਕੋਈ ਵਿਘਨ ਨਾ ਲੱਗਾ ਅਤੇ ਪੋਥੀਆਂ ਲੈ ਆਏ। ਆਪ ਜੀ ਕਥਾ ਵਿਚ ਇਹ ਬਚਨ ਸੁਣਾਇਆ ਕਰਦੇ ਸਨ।



ਮਾਤਾ ਨਾਨਕੀ ਜੀ ਨੇ ਬੇਅੰਤ ਵਰ ਦਿੱਤੇ। ਇਸ ਪ੍ਰਸੰਗ ਤੋਂ ਪ੍ਰਤੀਤ ਹੋਇਆ ਕਿ ਬਾਬਾ ਜੀ ਕਿਤਨੇ ਨਿਰਭੈ ਤੇ ਜੁਸ਼ੀਲੇ ਸਨ। ਜਿਤਨਾ ਵੀ ਔਖਾ ਕੰਮ ਹੋਵੇ ਕਰਨ ਤੋਂ ਗੁਰੇਜ਼ ਨਹੀਂ ਕੀਤਾ। ਜਿਥੇ ਸਤਿਗੁਰਾਂ ਬਹੁਤ ਵਰ ਦਿੱਤੇ, ਉਥੇ ਮਾਤਾ ਨਾਨਕੀ ਜੀ ਨੇ ਬੇਅੰਤ ਵਰ ਅਸੀਸਾਂ ਦੇ ਕੇ ਨਿਵਾਜਿਆ। ਅਜਿਹੇ ਅਸਚਰਜ ਕਾਰਨਾਮੇ ਬਾਬਾ ਜੀ ਨੇ ਗੁਰੂ ਜੀ ਦੇ ਹੁਕਮ ਅਨੁਸਾਰ ਬੇਅੰਤ ਕੀਤੇ।

ਇਥੇ ਕੇਵਲ ਸੰਖੇਪ ਇਕ ਸਾਖੀ ਦਿੱਤੀ ਹੈ। ਅਗਲੇ ਐਡੀਸ਼ਨ ਵਿਚ ਸਾਰਾ ਹਾਲ ਦਿੱਤਾ ਜਾਇਗਾ।

## ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਚਾਰੇ ਜੰਗਾਂ ਵਿਚ ਬਾਬਾ ਬਿਧੀ ਚੰਦ ਜੀ ਦੀ ਬਹਾਦਰੀ

ਸਲੋਕ : ਗਗਨ ਦਮਾਮਾ ਬਾਜਿਓ, ਪਰਿਓ ਨੀਸਾਨੈ ਘਾਓ॥
ਖੇਤੁ ਜੁ ਮਾਂਡਿਓ ਸੂਰਮਾ, ਅਬ ਜੂਜਨ ਕੋ ਦਾਉ॥ (੧੧੦੫)

ਪੰਜਿ ਪਿਆਲੇ ਪੰਜ ਪੀਰ, ਛਠਮੁ ਪੀਰੁ ਬੈਠਾ ਗੁਰੁ ਭਾਰੀ।
ਅਰਜਨ ਕਾਂਇਆ ਪਲਟਿ ਕੈ, ਮੂਰਤਿ ਹਰਿਗੋਬਿੰਦ ਸਵਾਰੀ।
ਚਲੀ ਪੀੜੀ ਸੋਢੀਆਂ, ਰੂਪੁ ਦਿਖਾਵਣਿ ਵਾਰੋ ਵਾਰੀ।
ਦਲਭੰਜਨ ਗੁਰ ਸੂਰਮਾ, ਵਡ ਜੋਧਾ ਬਹੁ ਪਰਉਪਕਾਰੀ।
ਪੁਛਨਿ ਸਿਖ ਅਰਦਾਸਿ ਕਰਿ, ਛਿਅ ਮਹਿਲਾਂ ਤਕਿ ਦਰਸ ਨਿਹਾਰੀ।
ਅਗਮ ਅਗੋਚਰ ਸਤਿਗੁਰੂ, ਬੋਲੇ ਮੁਖ ਤੇ ਸੁਣਹੁ ਸੰਸਾਰੀ।
ਕਲਿਜੁਗਿ ਪੀੜੀ ਸੋਢੀਆਂ ਨਿਹਚਲ ਨੀਵ ਉਸਾਰ ਖਲਾਰੀ।
ਜੁਗਿ ਜੁਗਿ ਸਤਿਗੁਰ ਧਰੇ ਅਵਤਾਰੀ।

(ਵਾਰ ੧ ਪਉੜੀ ੪੮)

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਜੋਤੀ ਜੋਤਿ ਸਮਾਉਣ ਤੋਂ ਪਹਿਲਾਂ ਲਾਹੌਰ ਰਾਵੀ ਦਰਿਆ 'ਤੇ ਬਾਬਾ ਬਿਧੀ ਚੰਦ ਆਦਿ ਗੁਰਸਿੱਖਾਂ ਨੂੰ ਇਹ ਉਪਦੇਸ਼ ਦਿੱਤਾ:

ਭੋਗ ਪਾਇ ਕਰਿ ਸੀਸ ਨਿਵਾਯੋ।

ਪੁਨ ਸਿੱਖਨਿ ਸਨਿ ਬਾਕ ਅਲਾਯੋ।
ਅਬਿ ਹਮ ਚਹਿ ਪਰਲੋਕ ਪਿਆਨਾ।
ਚਿਤ ਜਿਮ ਕਹਿਤ ਸਕਲ ਹਮ ਠਾਨਾ।

(ਗੁ: ਪ੍ਰ: ਸੂ: ਰਾਸਿ ੪, ਅੰਸੂ ੩੭)

ਗੁਰੂ ਜੀ ਨੇ ਰਾਵੀ ਵਿਚ ਇਸ਼ਨਾਨ ਕੀਤਾ ਅਤੇ ਜਪੁਜੀ ਸਾਹਿਬ ਦੇ ਪਾਠ ਦਾ ਭੋਗ ਪਾ ਕੇ ਕਿਹਾ। ਭਾਈ ਗੁਰ ਸਿਖੋ ਅਸੀਂ ਸੱਚਖੰਡ ਪਿਆਨਾ ਕਰਨਾ ਹੈ। ਜੋ ਸਾਡੇ ਚਿਤ ਵਿਚ ਆਈ ਹੈ ਤੁਹਾਨੂੰ ਕਹਿੰਦੇ ਹਾਂ। ਸਾਡੇ ਜੋਤੀ ਜੋਤਿ ਸਮਾਉਣ ਤੋਂ ਬਾਅਦ ਸਾਡੇ ਸਰੀਰ ਨੂੰ ਰਾਵੀ ਵਿਚ ਪਰਵਾਹ ਕਰ ਦੇਣਾ ਅਤੇ ਤੁਸੀਂ ਸ੍ਰੀ ਅੰਮ੍ਰਿਤਸਰ ਪਹੁੰਚ ਕੇ ਸਾਹਿਬਜ਼ਾਦੇ ਅਤੇ ਸਮੂਹ ਪਰਿਵਾਰ ਤੇ ਸੰਗਤ ਨੂੰ ਕਹਿਣਾ ਕਿ ਸ਼ੋਕ ਨਾ ਕਰਨ।

ਕਰਹੁ ਨ ਸ਼ੋਕ ਗੋਬਿੰਦ ਗੁਨ ਗਾਵੋ।

(ਗੁ: ਪ੍ਰ: ਸੂ: ਰਾਸਿ ੪, ਅੰਸੂ ੩੭)

ਸਾਹਿਬਜ਼ਾਦੇ ਨੂੰ ਇਹ ਸਾਡਾ ਹੁਕਮ ਦੱਸਣਾ ਕਿ ਸ਼ਸਤ੍ਰ ਧਾਰਨ ਕਰਕੇ ਸ੍ਰੀ ਅਕਾਲ ਤਖ਼ਤ ਪਰ ਬੈਠਣਾ ਕਰਨ। ਫੌਜਾਂ ਤਿਆਰ ਕਰਨ ਅਤੇ ਜ਼ੁਲਮ ਦਾ ਨਾਸ ਕਰਨ। ਤੁਸੀਂ ਉਹਨਾਂ ਦੀ ਹਰ ਆਗਿਆ ਦਾ ਪਾਲਨ ਕਰਨਾ।

ਸਾਯੁਧ ਹੋਇ ਤਖਤ ਪਰ ਰਾਜਹੁ।
ਜਥਾ ਸਕਤਿ ਸੈਨਾ ਸੰਗ ਸਾਜਹੁ।

(ਗੁ: ਪ੍ਰ: ਸੂ: ਰਾਸਿ ੪, ਅੰਸੂ ੩੭)

ਜੋ ਮਰਯਾਦਾ ਗੁਰੂ ਨਾਨਕ ਦੇਵ ਜੀ ਤੋਂ ਅਰੰਭ ਹੋ ਕੇ ਚਲ ਰਹੀ ਹੈ ਇਸ ਨੂੰ ਧਾਰਨ ਕਰਨ ਅਤੇ ਸਿੱਖਾਂ ਨੂੰ ਕਰਵਾਉਣ। ਇਕ ਕੇਵਲ ਨਵੀਂ (ਰੀਤੀ) ਮਰਯਾਦਾ ਜੰਗ ਦੀ ਧਾਰਨ ਕਰਨੀ ਹੈ।

ਨਈ ਰੀਤਿ ਇਕ ਰਣ ਕੀ ਕੀਜਹਿ।
ਅਪਰ ਪ੍ਰਥਮ ਸਮ ਗਤੀ ਚਲੀਜਹਿ।। ੩੦।।

(ਗੁ: ਪ੍ਰ: ਸੂ: ਰਾਸਿ ੪ ਅੰਸੂ, ੩੭)

ਗੁਰੂ ਜੀ ਦੇ ਸਰੀਰ ਦੀ ਅੰਤਮ ਮਰਯਾਦਾ ਕਰਕੇ ਪੰਜੇ ਸਿੱਖ ਅੰਮ੍ਰਿਤਸਰ ਆਏ ਅਤੇ ਲਾਹੌਰ ਦੀ ਹੋਈ ਸਾਰੀ ਵਾਰਤਾ ਛੇਵੇਂ ਗੁਰੂ ਜੀ ਨੂੰ ਕਹਿ ਸੁਣਾਈ। ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਗੁਰੂ ਪਿਤਾ ਜੀ ਦੇ



ਹੁਕਮ ਅਨੁਸਾਰ ਹੀ ਕੀਤਾ। ਜ਼ੁਲਮ ਦਾ ਨਾਸ ਕਰਨ ਲਈ ਸਚੁ ਧਰਮ ਦਾ ਨਿਆਂ ਕਰਨ ਲਈ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੀ ਰਚਨਾ ਕਰ ਮੀਰੀ ਪੀਰੀ ਦੀਆਂ ਦੋ ਕ੍ਰਿਪਾਨਾਂ ਆਪਣੇ ਗਾਤਰੇ ਪਹਿਨਣਾਂ ਕੀਤੀਆਂ ਅਤੇ ਸਿੱਖਾਂ ਨੂੰ ਸ਼ਸਤ੍ਰਧਾਰੀ ਹੋਣ ਦਾ ਹੁਕਮਨਾਮਾ ਜਾਰੀ ਕੀਤਾ*। ਗੁਰੂ ਜੀ ਨੇ ਭਾਈ ਬਿਧੀ ਚੰਦ ਨੂੰ ਢਾਡੀ ਲਿਆਉਣ ਦੀ ਆਗਿਆ ਦਿੱਤੀ। ਬਾਬਾ ਜੀ ਸੁਰਸਿੰਘ ਤੋਂ ਨੱਥੇ ਤੇ ਅਬਦੁਲ ਢਾਡੀਆਂ ਨੂੰ ਲੈ ਕੇ ਸਤਿਗੁਰੂ ਜੀ ਦੇ ਹਾਜ਼ਰ ਹੋਏ। ਢਾਡੀਆਂ ਨੇ ਬੀਰ-ਰਸ ਦੀਆਂ ਵਾਰਾਂ ਸਿੱਖ ਸੂਰਮਿਆਂ ਨੂੰ ਸੁਣਾਉਣੀਆਂ ਅਰੰਭ ਕੀਤੀਆਂ।

ਸਤਿਗੁਰਾਂ ਫ਼ੌਜ ਤਿਆਰ ਕੀਤੀ, ਘੋੜੇ ਰੱਖੇ, ਸ਼ਸਤ੍ਰ ਤਿਆਰ ਕਰਵਾਏ, ਬਾਜ ਰੱਖੇ। ਐਸੀ ਸ਼ਾਨ ਦੇਖ ਕੇ ਹਕੂਮਤ ਨੇ ਜੰਗ ਅਰੰਭ ਕਰ ਦਿੱਤੇ। ਪਹਿਲਾ ਜੰਗ ਅੰਮ੍ਰਿਤਸਰ ਬਾਜ ਤੋਂ ਹੋਇਆ। ਜਿਸ ਵਿਚ ਮੁਗ਼ਲਸ ਖ਼ਾਂ ਸੱਤ ਹਜ਼ਾਰ ਫ਼ੌਜ ਲੈ ਕੇ ਆਇਆ। ਇਸ ਜੰਗ ਵਿਚ ਬਾਬਾ ਬਿਧੀ ਚੰਦ ਜੀ ਨੇ ਸੁਲਤਾਨ ਬੇਗ ਨੂੰ ਮਾਰਿਆ। ਭਾਈ ਸਾਹਿਬ ਭਾਈ ਸੰਤੋਖ ਸਿੰਘ ਨੇ ਸੂਰਜ ਪ੍ਰਤਾਪ ਦੀ ਰਾਸਿ ਛੇਵੀਂ ਅੰਸੂ ਸੋਲ੍ਹਾਂ ਵਿਚ ਵਿਸਥਾਰ ਨਾਲ ਜੰਗ ਦਾ ਹਾਲ ਕਥਨ ਕੀਤਾ ਹੈ। ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਮੁਗ਼ਲਸ ਖ਼ਾਂ ਨੂੰ ਮਾਰ ਕੇ ਆਈ ਫ਼ੌਜ ਦਾ ਨਾਸ ਕਰ ਥੋੜ੍ਹੇ ਸਮੇਂ ਅੰਦਰ ਜੰਗ ਦੀ ਸਮਾਪਤੀ ਕਰ ਦਿੱਤੀ।

ਇਤਿ ਬਿਧੀਚੰਦ ਬਹੁ ਕਰਤਿ ਮਾਰਿ।
ਸੁਲਤਾਨ ਬੇਗ ਲਾਗੇ ਖਤੰਗ।
ਗਿਰ ਪਰਯੋ ਭੂਮ ਤਜਿ ਕੇ ਤੁਰੰਗ।

(ਗੁ: ਪ੍ਰ: ਸੂ: ਰਾਸਿ ੬, ਅੰਸੂ ੧੬)

ਦੂਸਰਾ ਜੰਗ ਹਰਿਗੋਬਿੰਦਪੁਰ (ਰਿਆੜਕੀ) ਵਿਚ ਹੋਇਆ। ਜਲੰਧਰ ਦਾ ਸੂਬਾ ਅਬਦੁਲ ਖ਼ਾਂ ਪੰਦਰਾਂ ਹਜ਼ਾਰ ਫ਼ੌਜ ਲੈ ਕੇ ਆਇਆ। ਇਸ ਜੰਗ ਵਿਚ ਬਾਬਾ ਬਿਧੀ ਚੰਦ ਜੀ ਨੇ ਕਰੀਮ ਬਖ਼ਸ਼ ਵਰਗੇ ਯੋਧਿਆਂ ਨੂੰ

---

*ਬਾਬਾ ਬੁੱਢਾ ਜੀ, ਬਾਬਾ ਬਿਧੀ ਚੰਦ ਜੀ ਭਾਈ ਜੇਠਾ ਜੀ ਅਤੇ ਗੁਰਸਿੱਖਾਂ ਨੇ ਸ਼ਸਤ੍ਰ ਧਾਰਨ ਕੀਤੇ। ਹੁਣ ਵੀ ਸ੍ਰੀ ਅਕਾਲ ਤਖ਼ਤ ਸਾਹਿਬ ਬਾਬਾ ਬੁੱਢਾ ਜੀ ਬਾਬਾ ਬਿਧੀ ਚੰਦ ਜੀ ਦੇ ਗਾਤਰਿਆਂ ਦੇ ਸ਼ਸਤ੍ਰ ਮੌਜੂਦ ਹਨ।

ਮਾਰਿਆ ਅਤੇ ਬਹੁਤ ਜ਼ਾਲਮਾਂ ਨੂੰ ਮੌਤ ਦੇ ਘਾਟ ਉਤਾਰਿਆ। ਦੂਜੇ ਜੰਗ ਸਮੇਂ ਬਾਬਾ ਬਿਧੀ ਚੰਦ ਜੀ ਨੂੰ ਬਹਾਦਰੀ ਦਾ ਰੁਤਬਾ ਪ੍ਰਾਪਤ ਹੋਇਆ। ਤੀਜਾ ਜੰਗ ਗੁਰੂ ਸਰ ਮਹਾਜ (ਬਠਿੰਡੇ ਜ਼ਿਲ੍ਹੇ) ਵਿਚ ਹੋਇਆ। ਬਾਬਾ ਬਿਧੀ ਚੰਦ ਜੀ ਜਦੋਂ ਲਾਹੌਰ ਤੋਂ ਦਿਲਬਾਗ ਤੇ ਗੁਲਬਾਗ ਘੋੜੇ ਲੈ ਆਏ ਸਨ, ਤਾਂ ਲਲਾ ਬੇਗ ਪਸ਼ੌਰ ਦਾ ਸੂਬਾ ਪੈਂਤੀ ਹਜ਼ਾਰ ਫ਼ੌਜ ਲੈ ਕੇ ਆਇਆ। ਗੁਰੂ ਕੇ ਸੂਰਮਿਆਂ ਅਤੇ ਸਤਿਗੁਰੂ ਜੀ ਨੇ ਆਈ ਫ਼ੌਜ ਦਾ ਡੱਟ ਕੇ ਟਾਕਰਾ ਕੀਤਾ। ਇਸ ਜੰਗ ਵਿਚ ਬਾਬਾ ਬਿਧੀ ਚੰਦ ਜੀ ਨੇ ਬਹੁਤ ਤੁਰਕਾਂ ਦਾ ਨਾਸ ਕੀਤਾ ਅਤੇ ਸ਼ਮਸ਼ ਬੇਗ ਵਰਗੇ ਜਰਨੈਲਾਂ ਨੂੰ ਮੌਤ ਦੇ ਘਾਟ ਉਤਾਰ ਕੇ ਮਹਾਨ ਸੂਰਬੀਰਤਾ ਦਿਖਾਈ। ਇਤਿਹਾਸ ਤਾਂ ਇਉਂ ਵਰਣਨ ਕਰਦਾ ਹੈ, ਕਿ ਮਹਾਰਾਜ ਬਾਬਾ ਬਿਧੀ ਚੰਦ ਜੀ ਨੂੰ ਜੰਗ ਵਿਚ ਆਪਣੇ ਪਾਸ ਰਖਦੇ ਜਿਸ ਪਾਸੇ ਤੋਂ ਦੁਸ਼ਮਣ ਦਾ ਜ਼ੋਰ ਪੈ ਜਾਂਦਾ ਉਧਰ ਬਾਬਾ ਬਿਧੀ ਚੰਦ ਜੀ ਨੂੰ ਭੇਜਦੇ।

*ਬਿਧੀਆ ਗਯੋ ਜਿਮ ਸ਼ੇਰ।*

(ਗੁ: ਪ੍ਰ: ਸੂ:)

ਜਿਵੇਂ ਸ਼ੇਰ ਮ੍ਰਿਗਾਵਲੀ 'ਤੇ ਪੈਂਦਾ ਹੈ ਇਉਂ ਬਾਬਾ ਬਿਧੀ ਚੰਦ ਜੀ ਦੁਸ਼ਮਨ 'ਤੇ ਪੈ ਜਾਂਦੇ ਸਨ। ਜਿਸ ਵਕਤ ਕੰਬਰ ਬੇਗ ਜੰਗ ਵਿਚ ਮਾਰਿਆ ਗਿਆ ਤਾਂ ਕਾਸਮ ਬੇਗ ਤੇ ਸਮਸ਼ ਬੇਗ ਦੋਨੋਂ ਜੰਗ ਵਿਚ ਆਏ। ਬਹੁਤ ਬਹਾਦਰੀ ਨਾਲ ਜੰਗ ਕਰ ਰਹੇ ਸਨ। ਬਾਬਾ ਬਿਧੀ ਚੰਦ ਜੀ ਮਹਾਰਾਜ ਜੀ ਦੀ ਹਾਜ਼ਰੀ ਵਿਚ ਸਨ।

*ਜਬ ਭ੍ਰਾਤ ਏਵ ਜਬਿ ਕੀਨਿ ਜੰਗ।*
*ਤਬਿ ਬਿਧੀ ਚੰਦ ਬਡ ਕੋਪ ਸੰਗ।*

(ਗੁ: ਪ੍ਰ: ਸੂ:)

ਇਹਨਾਂ ਦੋਨਾਂ ਨੂੰ ਜੰਗ ਵਿਚ ਆਇਆਂ ਦੇਖ ਕੇ ਬਾਬਾ ਜੀ ਦੇ ਮਨ ਵਿਚ ਬੜਾ ਗੁੱਸਾ ਆ ਰਿਹਾ ਸੀ। ਸਤਿਗੁਰੂ ਜੀ ਪਾਸ ਬੇਨਤੀ ਕੀਤੀ ਮਹਾਰਾਜ ਆਗਿਆ ਦਿਓ ਮੈਂ ਜੰਗ ਵਿਚ ਜਾਵਾਂ ਅਤੇ ਇਹਨਾਂ ਨੂੰ ਮਾਰਨਾ ਕਰਾਂ।



*ਪ੍ਰਭ ਕਰਹੁ ਹੁਕਮ ਇਨ ਸਮੁਖ ਜਾਉਂ।*
*ਹੱਥਯਾਰ ਮਾਰ ਕਰਿ ਬ੍ਰਿੰਦ ਘਾਉਂ।*

(ਗੁ: ਪ੍ਰ: ਸੂ: ਰਾਸਿ ੭, ਅੰਸੂ ੨੫)

ਗੁਰੂ ਜੀ ਨੇ ਬਾਬਾ ਜੀ ਦੀ ਬੇਨਤੀ ਪ੍ਰਵਾਨ ਕਰਕੇ ਕੁਛ ਸਿੱਖ ਨਾਲ ਲੈ ਕੇ ਜੰਗ ਵਿਚ ਜਾਣ ਦੀ ਆਗਿਆ ਦਿੱਤੀ।

*ਰਸਾਵਲ ਛੰਦ- ਬਿਧੀ ਚੰਦ ਛੀਨਾ। ਗੁਰੂ ਬਾਕਲੀਨਾ।*
*ਦਿਜੰ ਸੰਗ ਕੀਨਾ। ਮਨੋ ਦਰੋਣ ਚੀਨਾ।। ੩੦।।*
*ਚਲਯੋ ਧਾਇ ਐਸੇ। ਛੁਟਯੋ ਬਾਜ਼ ਜੈਸੇ।*
*ਗੁਰੂ ਰੋਕਿ ਰਾਖਾ। ਨਹੀ ਨਹੀ ਬਾਕ ਨਾਖਾ।। ੩੧।।*

(ਗੁ: ਪ੍ਰ: ਸੂ: ਰਾਸਿ ੭, ਅੰਸੂ ੨੫)

ਕਵੀ ਜੀ ਕਹਿੰਦੇ ਹਨ ਬਾਬਾ ਬਿਧੀ ਚੰਦ ਜੀ ਛੀਨਾ ਜਿਨ੍ਹਾਂ ਨੇ ਗੁਰੂ ਜੀ ਤੋਂ ਬੇਅੰਤ ਵਰ ਪ੍ਰਾਪਤ ਕੀਤੇ ਹਨ। ਉਹਨਾਂ ਦੇ ਨਾਲ ਮਲਕ ਜਾਤੀ ਨੂੰ ਭੇਜਨਾ ਕੀਤਾ। ਮਾਨੋ ਮਲਕ ਜਾਤੀ ਦਰੋਣਾਚਾਰਯ ਹੈ। ਗੁਰੂ ਜੀ ਦਾ ਹੁਕਮ ਹੁੰਦਿਆਂ ਹੀ ਬਾਬਾ ਜੀ ਇਉਂ ਜੰਗ ਵਿਚ ਗਏ ਜਿਵੇਂ ਬਾਜ ਚਿੜੀਆਂ ਨੂੰ ਪੈ ਜਾਂਦਾ ਹੈ। ਗੁਰੂ ਜੀ ਨੇ ਪਹਿਲਾਂ ਰੋਕ ਕੇ ਰੱਖਿਆ ਸੀ ਉਹਨਾਂ ਗੁਰੂ ਕਾ ਬਚਨ ਨਹੀਂ ਮੋੜਿਆ।

*ਅਬੈ ਦੀਨਿ ਆਗਯਾ। ਰਸੰਬੀਰ ਪਾਗਯਾ।*
*ਜਥਾ ਸ਼ੇਰ ਛੋਰਾ। ਗਯੋ ਸ਼ੱਤ੍ਰ ਓਰਾ।*

ਹੁਣ ਗੁਰੂ ਜੀ ਨੇ ਆਗਿਆ ਕੀਤੀ ਬਾਬਾ ਜੀ ਬੀਰ ਰਸ ਵਿਚ ਆ ਕੇ ਦੁਸ਼ਮਨਾਂ 'ਤੇ ਹੱਲਾ ਕਰਕੇ ਪੈ ਗਏ, ਮਾਨੋ ਜਿਵੇਂ ਮ੍ਰਿਗਾਵਲੀ 'ਤੇ ਸ਼ੇਰ ਉਮਡ ਪੈਂਦਾ ਹੈ।

*ਤਕੇ ਤੀਰ ਮਾਰੇ। ਗਏ ਫੋਰ ਪਾਰੇ।*
*ਚਲਯੋ ਬੀਰ ਜੇਠਾ। ਗੁਰੂ ਸਿੱਖ ਜੇਠਾ।। ੩੩।।*

(ਗੁ: ਪ੍ਰ: ਸੂ: ਰਾਸਿ ੭, ਅੰਸੂ ੨੫)

ਬਾਬਾ ਜੀ ਤੁਰਕਾਂ ਦਾ ਨਿਸ਼ਾਨਾ ਤਕ ਕੇ ਤੀਰ ਮਾਰਦੇ ਹਨ ਬਾਬਾ ਜੀ ਦਾ ਚਲਿਆ ਤੀਰ ਦੁਸ਼ਮਨ ਦੇ ਸਰੀਰ ਵਿਚ ਦੀ ਪਾਰ ਹੋ ਜਾਂਦਾ ਹੈ। ਬਾਬਾ ਜੀ ਗੁਰੂ ਕੇ ਸੂਰਮਿਆਂ ਵਿਚੋਂ ਵੀ (ਜੇਠੇ) ਮੋਹਰੀ ਮੁਖੀ ਜਰਨੈਲ ਹਨ

ਅਤੇ ਸਿੱਖਾਂ ਵਿਚੋਂ ਵੀ ਮੁਖੀ ਸਿੱਖ ਹਨ। ਬਾਬਾ ਜੀ ਦੀ ਬਹਾਦਰੀ ਦੇਖ ਕੇ ਸੈਨਾ ਮੈਦਾਨਿ-ਜੰਗ ਛੱਡ ਕੇ ਭੱਜ ਗਈ।

*ਦਈ ਪੀਠ ਚਾਲੇ। ਨਹੀ ਕੋ ਸੰਭਾਲੇ।*

(ਗੁ: ਪ੍ਰ: ਸੂ: ਰਾਸਿ ੭, ਅੰਸੂ ੨੫)

ਚੌਥਾ ਜੰਗ ਕਰਤਾਰਪੁਰ ਦੀ ਧਰਤੀ ਉਪਰ ਹੋਇਆ। ਜਿਸ ਵਿਚ ਫ਼ੌਜ ਦੀ ਗਿਣਤੀ ਪਚੱਤਰ ਹਜ਼ਾਰ ਤੋਂ ਲੈ ਕੇ ਇੱਕ ਲੱਖ ਪਚੱਤਰ ਹਜ਼ਾਰ ਤਕ ਵੱਖੋ ਵੱਖ ਵੀਚਾਰ ਨਾਲ ਇਤਿਹਾਸਕਾਰਾਂ ਨੇ ਵਰਨਨ ਕੀਤੀ ਹੈ। ਕਾਲੇ ਖ਼ਾਂ, ਪੈਂਦੇ ਖ਼ਾਂ, ਅਨਵਰ ਖ਼ਾਂ, ਕੁਤਬ ਖ਼ਾਂ, ਅਸਮਾਨ ਖ਼ਾਂ ਪੰਜ ਜਰਨੈਲ ਆਏ। ਗੁਰੂ ਜੀ ਨੇ ਕਾਲੇ ਖ਼ਾਂ ਤੇ ਪੈਂਦੇ ਖ਼ਾਂ ਨੂੰ ਮਾਰਿਆ। ਅਸਮਾਨ ਖ਼ਾਂ ਨੂੰ ਬਾਬਾ ਗੁਰਦਿੱਤਾ ਜੀ ਨੇ ਮਾਰਿਆ। ਇਸ ਤੋਂ ਆਦਿ ਹੋਰ ਗੁਰੂ ਕੇ ਯੋਧਿਆਂ ਨੇ ਮਹਾਨ ਸੂਰਬੀਰਤਾ ਦਿਖਾਈ। ਬਾਬਾ ਬਿਧੀ ਚੰਦ ਜੀ ਨੇ ਅਨਵਰ ਖ਼ਾਂ ਜਰਨੈਲ ਅਤੇ ਹੋਰ ਬਹੁਤ ਤੁਰਕਾਂ ਨੂੰ ਮੌਤ ਦੇ ਘਾਟ ਉਤਾਰਿਆ। ਬਾਬਾ ਜੀ ਦੀ ਸੂਰਮਤਾਈ ਦੇ ਪਰਥਾਏ ਆਪ ਜੀ ਦੀ ਸੋਭਾ ਭਾਈ ਸਾਹਿਬ ਸੰਤੋਖ ਸਿੰਘ ਜੀ ਨੇ ਸੂਰਜ ਪ੍ਰਤਾਪ ਵਿਚ ਕਰਤਾਰਪੁਰ ਦੀ ਜੰਗ ਦਾ ਹਾਲ ਵਰਣਨ ਕਰਦਿਆਂ ਕੀਤੀ ਹੈ ਜਿਸ ਵਿਚੋਂ ਵੰਨਗੀ ਮਾਤ੍ਰ ਵਰਨਣ ਕਰਦੇ ਹਾਂ।

*ਅੰਮ੍ਰਿਤ ਧੁਨਿ ਛੰਦ-ਸ੍ਰੀ ਗੁਰੂ ਹਰਿਗੋਬਿੰਦ ਬਦਨ ਕੋ,*<br>
*ਦੇਖਿ ਬੁਧਿ ਬਿਧ ਸੁੱਧ।*<br>
*ਤੁਰਕਨਿ ਸੰਗ ਬਿਰੁੱਧ ਕੈ, ਬਿਧੀ ਚੰਦ ਧਰਿ ਕ੍ਰੁੱਧ।*

(ਗੁ: ਪ੍ਰ: ਸੂ: ਰਾਸਿ ੮, ਅੰਸੂ ੩੦)

ਬਾਬਾ ਬਿਧੀ ਚੰਦ ਜੀ ਜੋ ਮਹਾਨ ਯੋਧੇ ਸੁਧ ਅਤੇ ਬਿਬੇਕ ਬੁਧ ਦੇ ਰੱਖਣ ਵਾਲੇ ਸਨ। ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਦਰਸ਼ਨ ਕਰਕੇ ਬੀਰ-ਰਸ ਵਿਚ ਹੋ ਕੇ ਤੁਰਕਾਂ ਦੇ ਨਾਲ ਮੁਕਾਬਲਾ ਕਰਨ ਲਈ ਮੈਦਾਨਿ-ਜੰਗ ਵਿਚ ਆਣ ਖੜੇ ਹੋਏ।

*ਬਿਧੀ ਚੰਦ ਧਰ ਕ੍ਰੁੱਧਧ, ਧਨ ਕਰਿ ਉੱਧਿਧ, ਧਰਿ ਸਰ ਸੰਧਧਧ।*<br>
*ਧਰ ਮਨ ਬੁੱਧਧ, ਧਿਰ ਜਿਸ ਮੱਧਧ, ਧਿਰ ਅਰਿ ਮੱਧਧ।*

(ਗੁ: ਪ੍ਰ: ਸੂ: ਰਾਸਿ ੮, ਅੰਸੂ ੩੭)



ਬਾਬਾ ਬਿਧੀ ਚੰਦ ਜੀ ਜੋ ਆਪਣੇ ਧਰਮ ਦੇ ਧਾਰਨੀ ਹਨ, ਜਿਨ੍ਹਾਂ ਦੇ ਹਿਰਦੇ ਵਿਚ ਬ੍ਰਹਮ ਗਿਆਨ ਦੁਆਰਾ ਪ੍ਰਕਾਸ਼ ਹੈ, ਹਿਰਦੇ ਵਿਚ ਸ਼ੁਭ ਗੁਣ ਧੀਰਜ ਆਦਿ ਦਾ ਵਾਸਾ ਹੈ ਪਰ ਉਹਨਾਂ ਬੀਰ-ਰਸ ਵਿਚ ਆ ਕੇ ਆਪਣੇ ਧਨੁਖ ਦੇ ਚਿਲੇ 'ਤੇ ਬਾਣ ਚਾੜ੍ਹ ਕੇ ਦੁਸ਼ਮਨ ਨੂੰ ਸੰਨ੍ਹਿਆ।

*ਧਰਾ ਸੁ ਜੁੱਧਧ, ਧਰ ਸੁਰ ਸੁੱਧਧ, ਧਰਿ ਰਿਪੁ ਬ੍ਰਿੱਧਧ।*

(ਗੁ: ਪ੍ਰ: ਸੂ: ਰਾਸਿ ੮, ਅੰਸੂ ੩੦)

ਬਾਬਾ ਬਿਧੀ ਚੰਦ ਜੀ ਜਾਣਦੇ ਸਨ ਕਿ ਮੁਗ਼ਲਾਂ ਦੀ ਗਿਣਤੀ ਬਹੁਤ ਹੈ ਅਤੇ ਉਹ ਵੀ ਬੜੇ ਤਾਕਤਵਰ ਹਨ ਪਰ ਬਾਬਾ ਜੀ ਨੇ ਜੁਧ ਧਰਮ ਨੂੰ ਧਾਰਨ ਕੀਤਾ ਅਤੇ ਮੈਦਾਨ ਵਿਚ ਡਟ ਗਏ। ਵੈਰੀਆਂ ਦੇ ਚੋਣਵੇਂ ਯੋਧੇ ਮਾਰ ਦਿੱਤੇ।

*ਧਸਕਤਿ ਜੋਧਧ, ਧਰਕਤਿ ਬੋਧਧ,*<br>
*ਧਿਧਕਤ ਕ੍ਰੁੱਧਧ ਧਮਕਤਿ।। ੨੭।।*

(ਗੁ: ਪ੍ਰ: ਸੂ: ਰਾਸਿ ੫, ਅੰਸੂ ੩੦)

ਭਾਈ ਬਿਧੀ ਚੰਦ ਜੀ ਵੱਡੇ ਵੱਡੇ ਜੋਧਿਆਂ ਵਿਚ ਹੱਲਾ ਕਰਕੇ ਧੱਸਦੇ ਜਾਂਦੇ ਹਨ। ਬਾਬਾ ਜੀ ਬੜੇ ਹਠੀਲੇ ਸੂਰਮੇ ਹਨ। ਦੁਸ਼ਮਨਾਂ ਦੇ ਮਨ ਕੰਬ ਰਹੇ ਹਨ। ਵੱਡੇ ਵੱਡੇ ਕ੍ਰੋਧਵਾਨ ਬਹੁਤੇ ਬਲ ਵਾਲੇ ਤੁਰਕਾਂ ਨੂੰ ਧਕੇਲਦੇ ਜਾ ਰਹੇ ਹਨ। ਐਸੀ ਮਹਾਨ ਸੋਭਾ ਬਾਬਾ ਜੀ ਦੀ ਕਹੀ ਹੈ। ਬਾਬਾ ਬਿਧੀ ਚੰਦ ਜੀ ਨੇ ਚਾਰੇ ਜੰਗਾਂ ਵਿਚ ਸਤਿਗੁਰੂ ਜੀ ਦੇ ਹਾਜ਼ਰ ਰਹਿ ਕੇ ਗੁਰੂ ਕੀ ਫ਼ੌਜ ਦੇ ਜਰਨੈਲ ਬਣ ਇਹ ਸੇਵਾ ਕਰਕੇ ਮਹਾਨ ਸੂਰਬੀਰਤਾ ਦਿਖਾਈ। ਆਪ ਜੀ ਵਿਚ ਜਿਥੇ ਪਰਉਪਕਾਰ ਦਾ ਮਹਾਨ ਗੁਣ ਸੀ ਉਥੇ ਆਪ ਜੀ ਮਹਾਨ ਬਹਾਦਰ ਯੋਧੇ ਸਨ। ਸਤਿਗੁਰੂ ਜੀ ਨੇ ਆਪ ਜੀ ਨੂੰ ਬਹਾਦਰੀ ਦਾ ਮਹਾਨ ਰੁਤਬਾ ਬਖ਼ਸ਼ਿਸ਼ ਕੀਤਾ ਜਿਸ ਕਰਕੇ ਆਪ ਜੀ ਦਾ ਨਾਮ ਬਹਾਦਰ ਬਾਬਾ ਬਿਧੀ ਚੰਦ ਜੀ ਕਰਕੇ ਪ੍ਰਸਿੱਧ ਹੈ। ਕੇਵਲ ਆਪ ਜੀ ਦੀ ਸੂਰਬੀਰਤਾ ਇਥੇ ਬਹੁਤ ਸੰਖੇਪ ਕਹੀ ਹੈ। ਅਗਲੀ ਐਡੀਸ਼ਨ ਵਿਚ ਮੁਕੰਮਲ ਕਥਨ ਕੀਤੀ ਜਾਵੇਗੀ।

# ਸਤਿਗੁਰੂ ਜੀ ਨੇ ਭਾਈ ਬਿਧੀ ਚੰਦ ਜੀ ਪਾਸੋਂ ਸ੍ਰੀ ਅਕਾਲ ਤਖ਼ਤ ਭਾਈ ਗੁਰਦਾਸ ਜੀ ਨਮਿਤ ਪਾਠ ਕਰਵਾਉਣਾ

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਸਾਰੇ ਪ੍ਰਵਾਰ ਸਮੇਤ ਸੰ: ੧੬੯੬ ਬਿ: ਭਾਦਰੋਂ ਦੀ ਮੱਸਿਆ ਨੂੰ ਤਰਨ ਤਾਰਨ ਸਾਹਿਬ ਪਹੁੰਚੇ ਅਤੇ ਭਾਦਰੋਂ ਦੀ ਮੱਸਿਆ ਦਾ ਮਹਾਤਮ ਸੰਗਤਾਂ ਨੂੰ ਦਰਸਾਇਆ। ਇਥੋਂ ਆਪ ਜੀ ਨੇ ਵੱਡੇ ਸਤਿਗੁਰਾਂ ਦੇ ਯਾਦਗਾਰ ਅਸਥਾਨ ਸਰਹਾਲੀ, ਚੋਹਲਾ ਸਾਹਿਬ, ਡੇਰਾ ਸਾਹਿਬ (ਲੁਹਾਰ ਤੋਂ) ਦਰਸ਼ਨ ਕਰਦੇ ਹੋਏ ਸ੍ਰੀ ਗੋਇੰਦਵਾਲ ਪਹੁੰਚੇ। ਸ੍ਰੀ ਗੁਰੂ ਅਮਰਦਾਸ ਜੀ ਦੇ ਪਵਿੱਤ੍ਰ ਅਸਥਾਨ ਅਤੇ ਹੋਰ ਸਤਿਗੁਰਾਂ ਦੇ ਅਸਥਾਨਾਂ 'ਤੇ ਦਰਸ਼ਨ ਕਰਕੇ ਰਾਤ ਬਿਸਰਾਮ ਕੀਤਾ। ਉਸ ਸਮੇਂ ੧੧ ਅੱਸੂ ਸੰਮਤ ੧੬੯੬ ਬਿ: ਨੂੰ ਭਾਈ ਗੁਰਦਾਸ ਜੀ ਸਰੀਰ ਤਿਆਗ ਕੇ ਗੁਰਪੁਰੀ ਚਲਾਣਾ ਕਰ ਗਏ। ਭਾਈ ਗੁਰਦਾਸ ਜੀ ਦੇ ਸਰੀਰ ਦੀ ਗੁਰਮਤਿ ਮਰਯਾਦਾ ਅਨੁਸਾਰ ਅੰਤਮ ਕਿਰਿਆ ਕਰਵਾ ਕੇ ਹਜ਼ੂਰ ਅੰਮ੍ਰਿਤਸਰ ਪਹੁੰਚੇ। ਅੰਮ੍ਰਿਤਸਰ ਸ੍ਰੀ ਅਕਾਲ ਤਖ਼ਤ 'ਤੇ ਭਾਈ ਗੁਰਦਾਸ ਜੀ ਨਮਿਤ ਪਾਠ ਅਰੰਭ ਕਰਵਾਇਆ। ਬਾਬਾ ਬਿਧੀ ਚੰਦ ਜੀ ਨੇ ਭਾਈ ਗੁਰਦਾਸ ਜੀ ਦੇ ਨਮਿਤ ਪਾਠ ਕਰਕੇ ਮਰਯਾਦਾ ਅਨੁਸਾਰ ਭੋਗ ਪਾਇਆ।

*ਹਿਤ ਗੁਰਦਾਸ ਪਾਠ ਧਰਿਵਾਯੋ।*
*ਬਿਧੀਆ ਪਠਿਬੇ ਹੇਤ ਬਿਠਾਯੋ।*

(ਗੁਰ ਬਿਲਾਸ ਪਾ: ਛੇਵੀਂ)

ਬਾਬਾ ਬਿਧੀ ਚੰਦ ਜੀ ਵਿਚ ਜਿਥੇ ਪਰਉਪਕਾਰ, ਬਹਾਦਰੀ, ਸੂਰਮਤਾਈ ਦੇ ਮਹਾਨ ਗੁਣ ਸਨ, ਉਥੇ ਆਪ ਜੀ ਵਿਦਿਆ ਮਾਰਤੰਡ ਵੀ ਸਨ। ਇਸ ਲਈ ਹੀ ਆਪ ਜੀ ਨੂੰ ਗੁਰਸਿੱਖੀ ਦੇ ਪ੍ਰਚਾਰ ਹਿੱਤ ਭੇਜਿਆ ਜਾਂਦਾ ਸੀ। ਸ੍ਰੀ ਹਰਿਮੰਦਰ ਸਾਹਿਬ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸੇਵਾ ਅਤੇ ਐਸੇ ਮਹਾਨ ਪਵਿੱਤ੍ਰ ਅਸਥਾਨ 'ਤੇ ਪਾਠ ਕਰਨ ਲਈ ਆਪ ਜੀ ਨੂੰ ਹੀ ਨਿਯੁਕਤ ਕੀਤਾ ਜਾਂਦਾ ਸੀ।



ਬਾਬਾ ਬਿਧੀ ਚੰਦ ਜੀ ਨੇ ਭਾਈ ਗੁਰਦਾਸ ਜੀ ਦੀ ਗ਼ੈਰ-ਹਾਜ਼ਰੀ ਸਮੇਂ ਸ੍ਰੀ ਹਰਿਮੰਦਰ ਸਾਹਿਬ ਹੈੱਡ ਗ੍ਰੰਥੀ ਅਤੇ ਅਕਾਲ ਤਖ਼ਤ ਸਾਹਿਬ 'ਤੇ ਜਥੇਦਾਰ ਦੇ ਤੌਰ ਸੇਵਾ ਨਿਭਾਈ ਅਤੇ ਮਹਾਰਾਜ ਜੀ ਜਦੋਂ ੧੩ ਫੱਗਣ ਸੰਮਤ ੧੬੯੭ ਬਿ: ਨੂੰ ਅੰਮ੍ਰਿਤਸਰ ਤੋਂ ਭਾਈ ਕੀ ਡਰੌਲੀ ਜਾਣ ਲਈ ਤਿਆਰੀ ਕੀਤੀ। ਆਪ ਜੀ ਨੇ ਸਤਿਗੁਰਾਂ ਨੂੰ ਬੇਨਤੀ ਕੀਤੀ। ਗ਼ਰੀਬ ਨਿਵਾਜ਼, ਹੁਣ ਸ੍ਰੀ ਹਰਿਮੰਦਰ ਸਾਹਿਬ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੀ ਸੇਵਾ ਕਿਸ ਨੂੰ ਸੌਂਪਣੀ ਹੈ।

*ਥਿਰ ਜਬਿ ਭਏ ਸੁ ਬਿਧੀਆ ਕਹੈ।*
*ਹੁਕਮ ਕਰੋ ਜੋ ਪਾਛੇ ਰਹੈ।। ੩੭।।*
*ਸੇਵ ਸੰਭਾਰਹਿ ਸ੍ਰੀ ਦਰਬਾਰ।*
*ਲੈਨਿ ਦੇਨਿ ਠਾਨਹਿ ਬਿਵਹਾਰ।*
*ਸੁਨਿ ਗੁਰ ਬੋਲੇ ਸਿਖ ਅਨਾਥ।*
*ਸੇਵਾ ਕਰਹਿ ਪ੍ਰੇਮ ਕੇ ਸਾਥ।*

(ਗੁ: ਪ੍ਰ: ਸੂ:)

ਸਤਿਗੁਰਾਂ ਨੇ ਸੇਵਾ ਦੀਆਂ ਡਿਊਟੀਆਂ ਸਿੱਖਾਂ ਨੂੰ ਸੌਂਪ ਕੇ ਤਿਆਰੀ ਕਰ ਲਈ ਅਤੇ ਪੰਜਵੇਂ ਸਤਿਗੁਰਾਂ ਵਾਲੀ ਬੀੜ ਵੀ ਨਾਲ ਲੈ ਲਈ। ਸਤਿਗੁਰੂ ਜੀ ਭਾਈ ਕੀ ਡਰੌਲੀ ਨੂੰ ਰਵਾਨਾ ਹੋਏ।

# ਸਤਿਗੁਰੂ ਜੀ ਦੀ ਆਗਿਆ ਲੈ ਕੇ ਮੁਸੱਵਰਾਂ ਨੇ ਫ਼ੋਟੋ ਚਿਤਰਨੇ

ਕਰਤਾਰਪੁਰ ਦੀ ਧਰਤੀ ਉਪਰ ਇਕ ਦਿਨ ਸਤਿਗੁਰੂ ਜੀ ਸ਼ਿਕਾਰ ਗਏ। ਬਾਬਾ ਬਿਧੀ ਚੰਦ ਜੀ ਆਦਿ ਸੂਰਮੇ ਨਾਲ ਸਨ। ਸਤਿਗੁਰੂ ਜੀ ਦਿਲਬਾਗ ਘੋੜੇ 'ਤੇ ਸਵਾਰ ਹੋਏ, ਜਿਸ ਦਾ ਰੰਗ ਸਫ਼ੈਦ ਚਿੱਟਾ ਸੀ ਅਤੇ ਸਤਿਗੁਰੂ ਜੀ ਨੇ ਵੀ ਆਪਣੇ ਸਰੀਰ ਉਪਰ ਸਫ਼ੈਦ ਰੰਗ ਦਾ ਬੜਾ ਸੁੰਦਰ ਜਾਮਾ (ਪੁਸ਼ਾਕ) ਪਹਿਨਿਆ ਹੋਇਆ ਸੀ।

*ਬਰਣ ਸੁਪੈਦ ਤੁਰੰਗਮ ਕੋ ਸ਼ੁਭ,*
*ਜਿਮ ਰਵਿ ਬਾਹਨ ਸੁਭਤਿ ਉਦਾਰ।*

(ਗੁ: ਪ੍ਰ: ਸੂ: ਰਾਸਿ ੮, ਅੰਸੂ ੧੯)

ਆਪਣੇ ਸਰੀਰ ਉਪਰ ਸ਼ਸ਼ਤ੍ਰ ਸਜਾਏ ਹੋਏ ਸਨ। ਸਤਿਗੁਰੂ ਜੀ ਸਭ ਤੋਂ ਅੱਗੇ ਜਾ ਰਹੇ ਸਨ, ਪਿੱਛੇ ਗੁਰਦਿੱਤਾ ਜੀ ਅਤੇ ਬਾਬਾ ਬਿਧੀ ਚੰਦ ਜੀ ਆਦਿ ਸਭ ਸੂਰਮੇ ਜਾ ਰਹੇ ਸਨ। ਸਤਿਗੁਰੂ ਜੀ ਨੇ ਸ਼ਿਕਾਰ ਖੇਡਦਿਆਂ ਸਾਰਾ ਦਿਨ ਜੰਗਲ ਵਿਚ ਬਤੀਤ ਕੀਤਾ ਅਤੇ ਪਿਛਲਾ ਪਹਿਰ ਹੋ ਗਿਆ। ਇਤਨੇ ਨੂੰ ਦੋ ਸਿੱਖਾਂ ਨੇ ਆ ਕੇ ਸਤਿਗੁਰੂ ਜੀ ਨੂੰ (ਬੰਦਨਾ) ਨਮਸਕਾਰ ਕੀਤੀ ਅਤੇ ਹੱਥ ਜੋੜ ਕੇ ਖੜੇ ਹੋ ਗਏ। ਹਜ਼ੂਰ ਨੇ ਪੁੱਛਿਆ, ਭਾਈ ਸਿਖੋ ਕਿਥੋਂ ਆਏ ਹੋ ਅਤੇ ਕੀ ਕਿਰਤ ਕਰਦੇ ਹੋ।

*ਬੂਝਨਿ ਕਰੀ ਕਹਾਂ ਤੇ ਤੁਮ ਹੋ?*
*ਕਯਾ ਤੁਮ ਕਾਜ ਕਰਤਿ ਸਤਿ ਭਾਇ?*

(ਗੁ: ਪ੍ਰ: ਸੂ: ਰਾਸਿ ੮, ਅੰਸੂ ੧੯)

ਸਤਿਗੁਰਾਂ ਪੁੱਛਿਆ, ਅੱਗੇ ਕਿਧਰ ਜਾ ਰਹੇ ਹੋ ਅਤੇ ਕੀ ਇੱਛਾ ਮਨ ਵਿਚ ਲੈ ਕੇ ਸਾਡੇ ਪਾਸ ਆਏ ਹੋ। ਉਨ੍ਹਾਂ ਸਿੱਖਾਂ ਨੇ ਗੁਰੂ ਜੀ ਦੇ ਅੰਮ੍ਰਿਤ ਸਰੀਖੇ ਮਿੱਠੇ ਬਚਨ ਸੁਣ ਕੇ ਬੇਨਤੀ ਕੀਤੀ, ਮਹਾਰਾਜ ਅਸੀਂ ਤਿਖਾਣ ਹਾਂ ਅਤੇ ਫ਼ੋਟੋ ਚਿਤਰਨ ਦੀ ਕਿਰਤ ਕਰਦੇ ਹਾਂ, ਆਪ ਜੀ ਦੇ ਦਰਸ਼ਨਾਂ ਹਿੱਤ ਆਏ ਹਾਂ।



*ਕਰਤਿ ਚਿਤੇਰੇ ਕੀ ਕਿਰਤ ਸੁੰਦਰ,*
*ਜਾਤਿ ਹਮਾਰੀ ਲਖਹੁ ਤਿਖਾਨ।*

(ਗੁ: ਪ੍ਰ: ਸੂ: ਰਾਸਿ ੮, ਅੰਸੂ ੧੯)

ਉਹਨਾਂ ਨੇ ਬੇਨਤੀ ਕੀਤੀ ਮਹਾਰਾਜ, ਆਪ ਆਗਿਆ ਦਿਓ ਅਸੀਂ ਤੁਹਾਡੇ ਸਰੂਪ ਦਾ ਚਿਤ੍ਰ (ਫ਼ੋਟੋ) ਬਨਾਈਏ। ਬਾਬਾ ਬਿਧੀ ਚੰਦ ਜੀ ਉਹਨਾਂ ਦੇ ਮਨ ਦੀ ਜਾਣ ਕੇ ਸਤਿਗੁਰਾਂ ਤੋਂ ਆਗਿਆ ਲਈ ਅਤੇ ਕਿਹਾ ਭਾਈ ਜਿਸ ਤਰ੍ਹਾਂ ਦੇ ਚਿੱਟੇ ਰੰਗ ਦੇ ਸੁੰਦਰ ਘੋੜੇ 'ਤੇ ਸਤਿਗੁਰੂ ਜੀ ਜਿਸ ਸਫ਼ੈਦ ਜਾਮੇ ਸਮੇਤ ਸਵਾਰ ਹਨ, ਸ਼ਸਤ੍ਰਾਂ ਸਮੇਤ ਤੁਸੀਂ ਚਿਤ੍ਰ ਬਣਾ ਕੇ ਆਪਣੀ ਕਿਰਤ ਸਫਲਾ ਕਰੋ।

*ਕਹਿਤ ਭਯੋ ਅਬਿ ਪੋਸ਼ਿਸ਼ ਜੈਸੀ।*
*ਬਾਜ਼ੀ ਬਾਜ ਸਮੇਤ ਸੁਹਾਇ।*

ਆਗਿਆ ਪਾ ਕੇ ਉਹਨਾਂ ਗੁਰਸਿੱਖਾਂ ਨੇ ਸਤਿਗੁਰੂ ਜੀ ਦੇ ਸੁੰਦਰ ਚਿੱਤ੍ਰ ਬਣਾਏ ਅਤੇ ਕੁਝ ਦਿਨਾਂ ਬਾਅਦ ਉਹ ਫ਼ੋਟੋ ਲਿਆ ਕੇ ਬਾਬਾ ਬਿਧੀ ਚੰਦ ਜੀ ਦੇ ਹਾਜ਼ਰ ਕਰ ਦਿੱਤੇ।

*ਬਿਧੀ ਚੰਦ ਕੋ ਕੀਨਿ ਦਿਖਾਵਨ।*
*ਦੇਖਤਿ ਰਹਯੋ ਰਿਦੈ ਹਰਖਾਇ।*

(ਗੁ: ਪ੍ਰ: ਸੂ: ਰਾਸਿ ੮, ਅੰਸੂ ੧੯)

ਬਾਬਾ ਜੀ ਸਤਿਗੁਰਾਂ ਦੇ ਸੁੰਦਰ ਬਣੇ ਚਿਤ੍ਰ ਦੇਖ ਕੇ ਮਨ ਵਿਚ ਬੜੇ ਪ੍ਰਸੰਨ ਹੋਏ ਅਤੇ ਫ਼ੋਟੋ ਮਹਾਰਾਜ ਜੀ ਨੂੰ ਹਾਜ਼ਰ ਕੀਤੇ। ਸਤਿਗੁਰੂ ਜੀ ਚਿਤ੍ਰ (ਫ਼ੋਟੋ) ਦੇਖ ਕੇ ਬੜੇ ਪ੍ਰਸੰਨ ਹੋਏ ਅਤੇ ਉਹਨਾਂ ਚਿਤੇਰਿਆਂ ਨੂੰ ਵਰ ਦਿੱਤਾ।

*ਪਿਤਾ ਪੁਤ੍ਰ ਸੁਨਿ ਮੋਦ ਉਪੰਨਾ।*
*ਜਨਮ ਮਰਨ ਕੇ ਦੁਖ ਭਾ ਹਾਨ।*

(ਗੁ: ਪ੍ਰੰ: ਸੂ: ਰਾਸਿ ੮, ਅੰਸੂ ੧੯)

ਮਹਾਰਾਜ ਜੀ ਫ਼ੋਟੋ ਦੇਖ ਕੇ ਬੜੇ ਪ੍ਰਸੰਨ ਹੋਏ ਅਤੇ ਉਹ ਫ਼ੋਟੋ ਬਾਬਾ ਬਿਧੀ ਚੰਦ ਜੀ ਨੂੰ ਬਖ਼ਸ਼ ਦਿੱਤੇ। ਬਾਬਾ ਜੀ ਨੇ ਸਤਿਗੁਰਾਂ ਦੇ ਬਖ਼ਸ਼ੇ ਚਿਤ੍ਰ ਨੂੰ ਅਦਬ ਨਾਲ ਆਪਣੇ ਸੀਸ 'ਤੇ ਰੱਖ ਲਿਆ।

ਸ੍ਰੀ ਸਤਿਗੁਰ ਅਵਿਲੋਕਨ ਕਰ ਕੈ।
ਬਿਧੀ ਚੰਦ ਕੋ ਦੀਨਸਿ ਪਾਨ।
ਲੇ ਗੁਰ ਬਖ਼ਸ਼ਿਸ਼ ਨਿਜ ਸਿਰ ਪਰ ਧਰਿ।
ਅਦਬ ਸਾਥ ਢਿਗ ਰਾਖਨਿ ਕੀਨਿ।

(ਗੁ: ਪ੍ਰ: ਸੂ: ਰਾਸਿ ੮, ਅੰਸੂ ੧੯)

ਬਾਬਾ ਬਿਧੀ ਚੰਦ ਜੀ ਨੇ ਬੜੇ ਸਤਿਕਾਰ ਨਾਲ ਉਹ ਛੋਟੋ ਆਪਣੇ ਪਾਸ ਰਖਣਾ ਕੀਤੇ। ਉਹ ਛੋਟੋ ਕੀਰਤਪੁਰ ਸਤਿਗੁਰਾਂ ਨੇ ਬਾਬਾ ਲਾਲ ਚੰਦ ਜੀ ਨੂੰ ਬਖ਼ਸ਼ਿਸ਼ ਕਰ ਦਿੱਤੇ ਸਨ। ਜਿਨ੍ਹਾਂ ਦਾ ਸਾਰਾ ਜ਼ਿਕਰ ਅੱਗੇ ਹੈ।

## ਬਾਬਾ ਜੀ ਨੇ ਕਰਤਾਰਪੁਰ ਪੰਜਵੇਂ ਪਾਤਸ਼ਾਹ ਵਾਲੀ ਬੀੜ ਤੋਂ ਉਤਾਰਾ ਕਰਨਾ

੧੬੮੭ ਬਿਕ੍ਰਮੀ ਨੂੰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਸ੍ਰੀ ਅੰਮ੍ਰਿਤਸਰ ਸਾਹਿਬ ਤੋਂ ਭਾਈ ਕੀ ਡਰੌਲੀ ਜਾਣ ਲਈ ਤਿਆਰੀ ਕਰਵਾਈ। ਪੰਜਵੇਂ ਸਤਿਗੁਰਾਂ ਵਾਲੀ ਬੀੜ ਪਾਲਕੀ ਸਾਹਿਬ ਵਿਚ ਬਿਰਾਜਮਾਨ ਕਰਕੇ ਆਪ ਸਾਰੀ ਸੰਗਤ ਸਮੇਤ ਪਾਲਕੀ ਸਾਹਿਬ ਦੇ ਪਿੱਛੇ ਪ੍ਰੇਮ ਨਾਲ ਜਾ ਰਹੇ ਹਨ। ਭਾਈ ਕੀ ਡਰੌਲੀ ਪਹੁੰਚ ਕੇ ਕੁਝ ਸਮੇਂ ਬਾਅਦ ਬੀੜ ਸ੍ਰੀ ਕਰਤਾਰਪੁਰ ਭੇਜ ਦਿੱਤੀ। ਆਪ ਜੀ ਤੀਜਾ ਜੰਗ ਕਰਕੇ ਕਰਤਾਰਪੁਰ ਸਾਹਿਬ ਪਹੁੰਚੇ। ਇਤਨੇ ਨੂੰ ਦੀਪਮਾਲਾ ਦਾ ਜੋੜ ਮੇਲਾ ਆ ਗਿਆ। ਸਤਿਗੁਰਾਂ ਨੇ ਸੰਗਤ ਪ੍ਰਤਿ ਹੁਕਮਨਾਮੇ ਜਾਰੀ ਕਰਵਾ ਦਿੱਤੇ ਕਿ ਦੀਪਮਾਲਾ ਦਾ ਮਹਾਨ ਜੋੜ ਮੇਲਾ ਕਰਤਾਰਪੁਰ ਹੀ ਮਨਾਇਆ ਜਾਵੇਗਾ। ਸੰਗਤ ਦੇਸ਼ ਦੇਸ਼ਾਤਰਾਂ ਤੋਂ ਭੇਟਾ ਲੈ ਕੇ ਪਹੁੰਚੀਆਂ ਅਤੇ ਦਰਸ਼ਨ ਕਰ ਕੇ ਨਿਹਾਲ ਹੋਈਆਂ। ਦੀਪਮਾਲਾ ਦੇ ਜੋੜ ਮੇਲੇ 'ਤੇ ਦੀਵਾਨ ਸਜਾਇਆ ਗਿਆ। ਭਾਈ ਬਿਧੀ ਚੰਦ ਜੀ ਨੂੰ ਹੁਕਮ ਹੋਇਆ—ਭਾਈ ਜੀ, ਪੰਜਵੇਂ ਸਤਿਗੁਰਾਂ ਵਾਲੀ ਬੀੜ ਤੋਂ ਸੰਗਤ ਨੂੰ ਪਾਠ ਸ੍ਰਵਣ ਕਰਾਓ। ਬਾਬਾ ਜੀ ਨੇ ਸੰਗਤਾਂ ਨੂੰ ਪਾਠ ਸੁਣਾਉਣਾ ਅਰੰਭ ਕੀਤਾ।



ਪਾਠ ਕਰੈ ਬਿਧੀਆ ਮਨ ਆਨੰਦ।
ਸੰਗਤਿ ਪ੍ਰੀਤਿ ਸੁਣੈ ਭ੍ਰਮਿ ਦੂਰੀ।

(ਗੁਰ ਬਿਲਾਸ ਪਾ: ਛੇਵੀਂ, ਪੰਨਾ ੪੧੨)

ਗੁਰਬਾਣੀ ਪੜ੍ਹਦਿਆਂ ਆਪ ਜੀ ਦੇ ਮਨ ਵਿਚ ਐਸੀ ਰੁਚੀ ਪੈਦਾ ਹੋਈ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਹ ਬੀੜ ਕਲਜੁਗ ਦੇ ਜੀਵਾਂ ਦਾ ਪਾਰ ਉਤਾਰਾ ਕਰਨ ਲਈ ਤਿਆਰ ਕਰਵਾਈ ਸੀ। ਸਤਿਗੁਰਾਂ ਤੋਂ ਹੁਕਮ ਲੈ ਕੇ ਮੈਂ ਵੀ ਇਸ ਬੀੜ ਤੋਂ ਉਤਾਰਾ ਕਰਾਂ।

ਪਾਠ ਕਰਤ ਬਿਧੀਏ ਰਿਦੇ ਰੁਚ ਉਪਜੀ ਇਹ ਭਾਇ।
ਉਤਾਰਾ ਕਰੋ ਗ੍ਰੰਥ ਗੁਰ ਸ੍ਰੀ ਆਇਸੁ ਕੋ ਪਾਇ।

(ਗੁਰ ਬਿਲਾਸ ਪਾ: ਛੇਵੀਂ)

ਬਾਬਾ ਬਿਧੀ ਚੰਦ ਜੀ ਨੇ ਜਿਸ ਵਕਤ ਭੋਗ ਪਾਇਆ ਤਾਂ ਆਪ ਗਲ ਵਿਚ ਪੱਲਾ ਪਾ ਕੇ ਸਤਿਗੁਰੂ ਜੀ ਦੇ ਸਨਮੁਖ ਆ ਖੜੇ ਹੋਏ। ਦੋਵੇਂ ਹੱਥ ਜੋੜ ਕੇ ਨਿਮ੍ਰਤਾ ਸਹਿਤ ਅਰਜ਼ ਕੀਤੀ—ਜੀ ਗ਼ਰੀਬ ਨਿਵਾਜ਼ ਮੇਰੀ ਇਕ ਬੇਨਤੀ ਹੈ, ਜੇ ਆਪ ਜੀ ਕਬੂਲ ਕਰੋ?

ਬਿਧੀ ਚੰਦ ਕਰਿ ਜੋਰ ਕੈ ਠਾਂਢੋ ਗੁਰ ਸਮੁਹਾਇ।
ਗੁਰ ਅੰਚਰ ਅਤਿ ਦੀਨ ਹ੍ਵੈ-ਤ੍ਰਾਹਿ ਤ੍ਰਾਹਿ ਮੁਖ ਗਾਇ।

(ਗੁਰ ਬਿਲਾਸ ਪਾ: ਛੇਵੀਂ)

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਬਾਬਾ ਜੀ ਵੱਲ ਦੇਖ ਕੇ ਮੁਸਕਰਾਏ ਅਤੇ ਬਚਨ ਕਿਹਾ। ਭਾਈ ਬਿਧੀ ਚੰਦ ਤੁਹਾਡੇ ਮਨ ਵਿਚ ਜੋ ਵੀ ਵੀਚਾਰ (ਫੁਰਨਾ) ਹੈ ਸੁ ਕਹੋ ਦੇਰੀ ਨਾ ਕਰੋ।

ਸਤਿਗੁਰ ਦੇਖਿ ਰਿਦੈ ਮੁਸਕਾਏ।
ਸ੍ਰੀ ਮੁਖਿ ਐਸੇ ਬਚਨ ਅਲਾਇ।
ਬਿਧੀ ਚੰਦ ਕਿਆ ਮਨ ਮੈ ਆਈ।
ਭਾਖੋ ਤੁਰਤ ਨ ਦੇਰ ਸੁਹਾਈ।

(ਗੁਰ ਬਿਲਾਸ ਪਾ: ਛੇਵੀਂ)

ਬਾਬਾ ਜੀ ਨੇ ਬੇਨਤੀ ਕੀਤੀ—ਹੇ ਪ੍ਰਭੂ ਰੂਪ ਸਤਿਗੁਰੂ ਜੀ ਮੈਂ ਆਪ

ਜੀ ਦੇ ਚਰਨਾਂ ਵਿਚ ਇਸ ਕਰਕੇ ਹਾਜ਼ਰ ਹੋਇਆ ਹਾਂ, ਮਹਾਰਾਜ ਤੁਹਾਡਾ ਨਾਮ ਗ਼ਰੀਬ ਨਿਵਾਜ਼ ਹੈ। ਸਤਿਗੁਰੂ ਜੀ, ਪੰਜਵੇਂ ਪਾਤਸ਼ਾਹ ਵਾਲੀ ਬੀੜ ਤੋਂ ਪਾਠ ਕਰਦਿਆਂ ਮੇਰੇ ਮਨ ਵਿਚ ਇਕ ਵੀਚਾਰ ਆਈ ਹੈ। ਮੈਂ ਬੇਨਤੀ ਤਾਂ ਕਰਦਾ ਹਾਂ, ਪਰ ਹੋਣਾ ਉਹ ਹੈ, ਜੋ ਆਪ ਜੀ ਦੇ ਮਨ ਨੂੰ ਭਾਉਣਾ ਹੈ। ਗ਼ਰੀਬ ਨਿਵਾਜ਼, ਸਤਿਗੁਰੂ ਜੀ, ਭਾਈ ਬੰਨੋ ਜੀ ਨੇ ਜੋ ਇਸ ਬੀੜ ਤੋਂ ਉਤਾਰਾ ਕਰਵਾਇਆ ਸੀ। ਉਸ ਉਤਾਰੇ ਵਾਲੀ ਬੀੜ ਨੂੰ ਉਹ ਆਪਣੇ ਮਾਂਗਟ ਨਗਰ ਲੈ ਗਿਆ ਹੈ। ਹੁਣ ਇਕ ਹੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਹੈ। ਜੇ ਤੁਸੀਂ ਹੁਕਮ ਬ਼ਖਸ਼ੋ ਤਾਂ ਮੈਂ ਦੂਜਾ ਉਤਾਰਾ ਕਰ ਲਵਾਂ।

*ਗੁਰੂ ਗ੍ਰੰਥ ਅਬ ਏਕ ਹੈ ਸੰਗਤ ਹੇਤ ਉਧਾਰਿ।*
*ਹੇ ਪ੍ਰਭ ਜੇ ਆਇਸੁ ਕਰੋ ਕੀਜੈ ਦੁਤਯ ਉਤਾਰ।*

(ਗੁਰ ਬਿਲਾਸ ਪਾ: ਛੇਵੀਂ)

ਬਾਬਾ ਜੀ ਦੀ ਬੇਨਤੀ ਸੁਣ ਕੇ ਮੀਰੀ ਪੀਰੀ ਦੇ ਮਾਲਕ ਕੁਝ ਸਮੇਂ ਲਈ ਗੁਪਤ (ਮੋਨ) ਹੋ ਗਏ। ਬਾਬਾ ਜੀ ਨੇ ਫਿਰ ਦੁਬਾਰਾ ਨਿਮ੍ਰਤਾ ਸਹਿਤ ਬੇਨਤੀ ਕੀਤੀ ਤਾਂ ਮਹਾਰਾਜ ਜੀ ਨੇ ਮਨ ਵਿਚ ਵੀਚਾਰਿਆ।

ਭਾਈ ਬਿਧੀ ਚੰਦ ਕਿਤਨਾ ਵੱਡਾ ਪਰਉਪਕਾਰੀ ਹੈ। ਇਸ ਦੇ ਮਨ ਵਿਚ ਹਰ ਵਕਤ ਪਰਉਪਕਾਰ ਕਰਨ ਲਈ ਫੁਰਨਾ ਬਣਿਆ ਰਹਿੰਦਾ ਹੈ।

*ਤੀਨ ਵੇਰ ਜਬ ਬਿਨਤ ਉਚਾਰੀ।*
*ਭਗਤ ਵਛਲ ਦਿਖ ਪਰਉਪਕਾਰੀ।*

(ਗੁਰ ਬਿਲਾਸ ਪਾ: ਛੇਵੀਂ)

ਸੱਚੇ ਪਾਤਿਸ਼ਾਹ ਜੀ ਨੇ ਬਾਬਾ ਬਿਧੀ ਚੰਦ ਜੀ ਦਾ ਫੁਰਨਾ ਜਾਣ ਕੇ ਤੀਜੀ ਵਾਰ ਬੇਨਤੀ ਕਰਨ ਤੋਂ ਬਾਅਦ ਕਿਹਾ। ਭਾਈ ਜੀ ਤੁਹਾਡਾ ਮਨ ਮਹਾਨ ਪਰਉਪਕਾਰ ਕਰਨ ਲਈ ਬਣਿਆ ਹੈ। ਆਉਣ ਵਾਲੇ ਭਵਿੱਖ ਨੂੰ ਜਾਣ ਕੇ ਗੁਰੂ ਜੀ ਨੇ ਕਿਹਾ ਅੱਗੇ ਸਮਾਂ ਕੁਝ ਐਸਾ ਹੈ ਸਤਿਗੁਰਾਂ ਦਾ ਭਾਵ ਸੀ ਕਿ ਤੁਰਕ ਚੜ੍ਹਾਈ ਕਰ ਕੇ ਆਉਣ ਵਾਲੇ ਹਨ ਅਤੇ ਕਰਤਾਰਪੁਰ ਬਹੁਤ ਵੱਡਾ ਜੰਗ ਹੋਣਾ ਹੈ। ਗੁਰੂ ਜੀ ਨੇ ਆਉਣ ਵਾਲੇ ਇਸ ਭਵਿੱਖ ਨੂੰ



ਜਾਣ ਕੇ ਕਿਹਾ, ਭਾਈ ਜੀ ਤੁਹਾਡੇ ਮਨ ਵਿਚ ਜੋ ਫੁਰਨਾ ਬਣਿਆ ਹੈ ਅਰੰਭ ਕਰ ਦਿਓ, ਸਮਾਂ ਥੋੜ੍ਹਾ ਹੈ। ਗੁਰੂ ਜੀ ਧੀਰ ਮੱਲ ਦੇ ਭਵਿੱਖ ਬਾਰੇ ਵੀ ਜਾਣਦੇ ਸਨ।

*ਪੂਰਨ ਹੋਇ ਵਿਥਾਰੈ ਨਾਹੀ।*
*ਵਿਘਨ ਅਨੇਕ ਯਾਹ ਕੇ ਮਾਹੀ।*

(ਗੁਰ ਬਿਲਾਸ ਪਾ: ਛੇਵੀਂ)

ਬਾਬਾ ਜੀ ਨੇ ਸਤਿਗੁਰੂ ਜੀ ਦਾ ਹੁਕਮ ਹੁੰਦਿਆਂ ਹੀ ਬੜੀ ਜਲਦੀ ਨਾਲ ਸੋਹਣੇ ਕਾਗਜ਼, ਸਿਆਹੀ ਆਦਿ ਸਾਮਾਨ ਮੰਗਵਾਇਆ। ਆਪ ਜੀ ਨੇ ਉਤਾਰਾ ਕਰਨਾ ਅਰੰਭ ਦਿੱਤਾ।

*ਤਤ ਛਿਨ ਕਾਗਦ ਲੀਏ ਮੰਗਾਇ।*
*ਰਚੀ ਬੀੜ ਮਨ ਮੈ ਸੁਖ ਪਾਇ।*

(ਗੁਰ ਬਿਲਾਸ ਪਾ: ਛੇਵੀਂ)

ਸਤਿਗੁਰੂ ਜੀ ਕਰਤਾਰਪੁਰ ਦਾ ਜੰਗ ਕਰਕੇ ਕੀਰਤਪੁਰ ਜਾਣ ਲਈ ਤਿਆਰੀ ਦਾ ਹੁਕਮ ਬਾਬਾ ਬਿਧੀ ਚੰਦ ਜੀ ਨੂੰ ਦਿੱਤਾ। ਬਾਬਾ ਜੀ ਗੁਰੂ ਜੀ ਦੇ ਹੁਕਮ ਅਨੁਸਾਰ ਮਹਿਲਾਂ ਵਿਚ ਪਹੁੰਚ ਤਿਆਰੀ ਕਰਵਾਈ। ਪਰ ਧੀਰਮੱਲ ਨੇ ਕਿਹਾ ਮੈਂ ਤਾਂ ਇਥੋਂ ਨਹੀਂ ਜਾਣਾ। ਉਸ ਸਮੇਂ ਧੀਰਮੱਲ ਨੇ ਗੁਰੂ ਪੰਚਮ ਪਾਤਿਸ਼ਾਹ ਵਾਲੀ ਬੀੜ ਨਾ ਦਿੱਤੀ। ਬਾਬਾ ਜੀ ਨੇ ਜੋ ਉਤਾਰਾ ਬਿਲਾਵਲ ਰਾਗ ਤਕ ਕੀਤਾ ਸੀ, ਧੀਰਮੱਲ ਨੇ ਉਹ ਬੀੜ ਦੇ ਦਿੱਤੀ।

*ਸ੍ਰੀ ਗੁਰੂ ਗ੍ਰੰਥ ਧੀਰ ਮਲ ਰਾਖਯੋ।*
*ਮਾਂਗ ਬਿਧੀ ਅਸਿਧਰ ਅਭਿਲਾਖਾ।*
*ਤਿਨੇ ਨ ਦੀਓ ਦੀਓ ਉਤਾਰਾ।*
*ਬਿਧੀ ਚੰਦ ਜੋ ਬਿਧੋ ਬਿਧੇਤ ਸਵਾਰਾ।*

(ਗੁਰ ਬਿਲਾਸ ਪਾ: ਛੇਵੀਂ)

ਬਾਬਾ ਜੀ ਨੇ ਮਹਾਰਾਜ ਜੀ ਨੂੰ ਬੇਨਤੀ ਕੀਤੀ ਸਤਿਗੁਰੂ ਜੀ ਬਾਕੀ ਸਾਰਾ ਪਰਿਵਾਰ ਆ ਗਿਆ ਹੈ ਪਰ ਧੀਰ ਮੱਲ ਨਹੀਂ ਆਇਆ ਅਤੇ ਉਸ ਨੇ ਸਤਿਗੁਰਾਂ ਵਾਲੀ ਬੀੜ ਵੀ ਨਹੀਂ ਦਿੱਤੀ। ਜੋ ਦਾਸ ਨੇ ਉਤਾਰਾ ਕੀਤਾ ਸੀ ਉਹ ਬੀੜ ਦੇ ਦਿੱਤੀ ਹੈ। ਸਤਿਗੁਰੂ ਜੀ ਹੁਣ ਇਹ ਬੀੜ ਸੰਪੂਰਨ

ਕਿਸ ਤਰ੍ਹਾਂ ਹੋਵੇਗੀ। ਧੀਰ ਮੱਲ ਤਾਂ ਬੀੜ ਦਿੰਦਾ ਨਹੀਂ। ਗੁਰੂ ਜੀ ਨੇ ਬਚਨ ਕੀਤਾ ਇਸ ਬੀੜ ਦੀ ਮਹਾਨਤਾ ਇਸੇ ਤਰ੍ਹਾਂ ਹੀ ਜਗਤ ਵਿਚ ਹੋਵੇਗੀ। ਜੋ ਦਰਸ਼ਨ ਕਰੇਗਾ ਮਨ ਬਾਂਛਤ ਫਲ ਪਾਏਗਾ।

*ਨਹੀਂ ਸੰਪੂਰਨ ਅਬਿ ਲੌ ਭਯੋ।*
*ਰਾਗ ਬਿਲਾਵਲ ਲੌ ਲਿਖਿ ਲਯੋ।*

(ਗੁ: ਪ੍ਰ: ਸੂ: ਰਾਸਿ ੮, ਅੰਸੂ ੩੩)

ਧੀਰਮੱਲ ਦੇ ਬੀੜ ਨਾ ਦੇਣ 'ਤੇ ਇਹ ਬੀੜ ਸੰਪੂਰਨ ਨਹੀਂ ਹੋਈ। ਇਹ ਬੀੜ ਸਤਿਗੁਰੂ ਜੀ ਆਪਣੇ ਨਾਲ ਕੀਰਤਪੁਰ ਲੈ ਗਏ ਸਨ। ਕੀਰਤਪੁਰ ਤੋਂ ਹੀ ਬਾਬਾ ਬਿਧੀ ਚੰਦ ਜੀ ਦੀ ਹੱਥ-ਲਿਖਤ ਬੀੜ ਬਾਬਾ ਲਾਲ ਚੰਦ ਨੂੰ ਬਖ਼ਸ਼ਿਸ਼ ਕਰ ਦਿੱਤੀ ਸੀ।

## ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਕਰਤਾਰਪੁਰ ਤੋਂ ਕੀਰਤਪੁਰ ਜਾਣਾ ਅਤੇ ਬੁੱਢਣ ਸ਼ਾਹ ਨੂੰ ਦਰਸ਼ਨ ਦੇਣੇ

ਕਰਤਾਰਪੁਰ ਦੀ ਜੰਗ ਸਮਾਪਤ ਹੋਣ ਤੋਂ ਬਾਅਦ ਗੁਰੂ ਜੀ ਨੇ ਬਾਬਾ ਬਿਧੀ ਚੰਦ ਜੀ ਨੂੰ ਹੁਕਮ ਦਿੱਤਾ।

*ਬਿਧੀ ਚੰਦ ਸੋ ਸ੍ਰੀ ਮੁਖ ਕਹਿਓ।*
*ਲਖੂ ਆਦਿ ਪ੍ਰਲੋਕ ਜਿਹ ਲਹਯੋ।*

(ਗੁ: ਪ੍ਰ: ਸੂ: ਰਾਸਿ ੮, ਅੰਸੂ ੩੨)

ਭਾਈ ਲਖੂ ਜੀ ਆਦਿ ਜੋ ਸਿੱਖ ਜੰਗ ਵਿਚ ਸ਼ਹੀਦ ਹੋਏ ਸਨ ਇਹਨਾਂ ਦਾ ਸਸਕਾਰ ਕਰਵਾਓ। ਬਾਬਾ ਜੀ ਨੇ ਹੁਕਮ ਸੁਣਦਿਆਂ ਹੀ ਸਿੱਖਾਂ ਨੂੰ ਨਾਲ ਲੈ ਕੇ ਸ਼ਹੀਦ ਸਿੱਖਾਂ ਦੇ ਸਰੀਰਾਂ ਦਾ ਸਸਕਾਰ ਕਰਵਾਇਆ ਤੇ ਸਤਿਗੁਰੂ ਜੀ ਦੇ ਹਾਜ਼ਰ ਹੋ ਬੇਨਤੀ ਕੀਤੀ—ਮਹਾਰਾਜ ਸ਼ਹੀਦ ਸਿੱਖਾਂ ਦੇ ਸਸਕਾਰ ਕਰ ਦਿੱਤੇ ਹਨ। ਹਜ਼ੂਰ ਨੇ ਕਿਹਾ ਭਾਈ ਬਿਧੀ ਚੰਦ ਜੰਗ ਵਿਚ ਬਹੁਤ ਘੋੜੇ ਤੇ ਤੁਰਕ ਮਾਰੇ ਗਏ ਹਨ, ਉਹਨਾਂ ਦੇ ਸਰੀਰ ਦੀ ਬਦਬੂ ਆ ਰਹੀ ਹੈ। ਇਤਨੀ ਜਲਦੀ ਇਹਨਾਂ ਦਾ ਕੁਝ ਯਤਨ ਨਹੀਂ ਹੋ ਸਕਦਾ,



ਇਕ ਤਾਂ ਇਹ ਕਾਰਨ ਹੈ ਅਤੇ ਦੂਜਾ ਬੁੱਢਣ ਸ਼ਾਹ ਦਾ ਅੰਤ ਸਮਾਂ ਨਜ਼ਦੀਕ ਹੈ ਉਹ ਸਾਨੂੰ ਯਾਦ ਕਰਦਾ ਹੈ।

*ਮਨ ਸਤਿਗੁਰ ਕੈ ਭਈ ਗਿਲਾਨਿ।*
*ਬਹੁ ਬਦਬੋਇ ਪ੍ਰਾਪਿ ਲੌ ਠਾਨਿ।।*
*ਇਕ ਤੌ ਇਹੁ ਕਾਰਨ ਮਨ ਜਾਨਾ।*
*ਦੁਤੀਏ ਬੁਢਣ ਸ਼ਾਹੁ ਪਛਾਨਾ।*

(ਗੁ: ਪ੍ਰ: ਸੂ: ਰਾਸਿ ੮, ਅੰਸ ੩੨)

ਇਸ ਲਈ ਇਥੋਂ ਚਲਨਾ ਹੀ ਯੋਗ ਹੈ। ਭਾਈ ਬਿਧੀ ਚੰਦ ਤੁਸੀਂ ਮਹਿਲਾਂ ਵਿਚ ਜਾਓ, ਲੋੜੀਂਦਾ ਸਾਮਾਨ ਲੈ, ਸਾਰੇ ਪ੍ਰਵਾਰ ਦੀ ਤਿਆਰੀ ਕਰਵਾ ਕੇ, ਗੰਗਸਰ ਵਾਲੇ ਅਸਥਾਨ ਆ ਜਾਓ।

*ਬਿਧੀ ਚੰਦ ਕੋ ਨਿਕਟਿ ਹਕਾਰਾ।*
*ਕਹਤਿ ਭਏ ਹਮ ਕੀਨਸਿ ਤਯਾਰਾ।। ੧੧।।*
*ਕੀਰਤ ਪੁਰ ਮਹਿ ਪਹੁੰਚੇ ਜਾਈ।*
*ਜਾਹੁ ਸਦਨ ਤੂੰ ਬਿਲਮ ਬਿਹਾਈ।*

(ਗੁ: ਪ੍ਰ: ਸੂ: ਰਾਸਿ ੮, ਅੰਸੂ ੩੨)

ਆਪ ਨੇ ਹੁਕਮ ਸਵੀਕਾਰ ਕੀਤਾ ਅਤੇ ਮਹਿਲਾਂ 'ਚ ਗਏ। ਮਾਤਾਵਾਂ ਨੂੰ ਗੁਰੂ ਜੀ ਦੇ ਹੁਕਮ ਅਨੁਸਾਰ ਤਿਆਰ ਹੋਣ ਲਈ ਬੇਨਤੀ ਕੀਤੀ। ਗੁਰੂ ਕਾ ਪ੍ਰਵਾਰ ਤੇ ਆਪਦਾ ਪ੍ਰਵਾਰ ਅਤੇ ਹੋਰ ਜੋ ਹਜ਼ੂਰੀ ਸਿੱਖਾਂ ਦਾ ਪ੍ਰਵਾਰ ਸੀ ਸਭ ਦੀ ਤਿਆਰੀ ਕਰਵਾ ਗੰਗਸਰ ਆ ਗਏ।

*ਬਿਧੀ ਚੰਦ ਸਿਖ ਆਦਿਕ ਨਾਰੀ।*
*ਸਕਲ ਭਈ ਬਹਿਲਨਿ ਅਸਵਾਰੀ।*
*ਬਿਧੀ ਚੰਦ ਕੋ ਨੰਦਨ ਸਯਾਨੋ।*
*ਲਾਲ ਚੰਦ ਚਢ ਕੀਨਿ ਪਯਾਨੋ।*

(ਗੁ: ਪ੍ਰ: ਸੂ: ਰਾਸਿ ੮, ਅੰਸੂ ੩੨)

ਸਤਿਗੁਰੂ ਜੀ ਸਾਰੀ ਤਿਆਰੀ ਕਰ ਕੇ ਕਰਤਾਰਪੁਰ ਤੋਂ ਕੀਰਤਪੁਰ ਵੱਲ ਰਵਾਨਾ ਹੋਏ। ਰਸਤੇ 'ਚ ਪੜਾ ਕਰ ਮੰਜ਼ਲ ਨੂੰ ਖ਼ਤਮ ਕਰਦੇ ਹੋਏ

ਸਤਿਲੁਜ ਪਾਰ ਹੋਏ ਤਾਂ ਨਾਲ ਦਾ ਸਾਥ ਕੁਝ ਪਿੱਛੇ ਰਹਿ ਗਿਆ। ਹਜ਼ੂਰ ਨੇ ਸੋਹਣੀ ਰਮਣੀਕ ਛਾਇਆ ਅਤੇ ਖੂਹ* ਵਾਲੀ ਜਗ੍ਹਾ ਦੇਖ ਕੇ ਘੋੜੇ ਤੋਂ ਉਤਰੇ ਅਤੇ ਕੁਝ ਸਮਾਂ ਬਿਸਰਾਮ ਕੀਤਾ। ਬਾਬਾ ਬਿਧੀ ਚੰਦ ਜੀ ਨੇ ਸੀਤਲ ਜਲ ਲਿਆ ਕੇ ਛਕਾਇਆ। ਗ਼ਰੀਬ ਨਿਵਾਜ਼ ਜੀ ਨੇ ਭਾਈ ਬਿਧੀ ਚੰਦ ਜੀ ਨੂੰ ਹੁਕਮ ਦਿੱਤਾ ਜਦੋਂ ਨਾਲ ਦਾ ਸਾਥ ਆਵੇਗਾ ਫਿਰ ਆਪਾਂ ਚਾਲਾ ਕਰਾਂਗੇ। ਬਾਬਾ ਜੀ ਨੇ ਉੱਚੀ ਜਗ੍ਹਾ ਖੜ੍ਹੇ ਹੋ ਕੇ ਦੇਖਿਆ ਕਿ ਨਾਲ ਦਾ ਸਾਰਾ ਸਾਥ ਆ ਗਿਆ ਹੈ।

*ਜਾਮ ਦਿਵਸ ਜਬਿ ਹੀ ਚਢਿ ਆਇਓ।*
*ਛਾਯਾ ਸਹਿਤ ਕੂਪ ਦਰਸਾਯੋ।। ੭।।*
*ਉਤਰੇ ਹੇਰਯੋ ਰੰਮ ਸਥਾਨ।*
*ਸੀਤਲ ਨੀਰ ਕਰਤਿ ਭੇ ਪਾਨ।*
*ਕਿਤਿਕ ਸਮੈ ਬੈਠੇ ਸੁਖ ਪਾਯੋ।*
*ਬਿਧੀ ਚੰਦ ਸੋ ਬਾਕ ਸੁਨਾਯੋ।। ੮।।*

(ਗੁ: ਪ੍ਰ: ਸੂ: ਰਾਸਿ ੮, ਅੰਸੂ ੩੩)

ਸਤਿਗੁਰੂ ਜੀ ਨੇ ਅੱਗੇ ਚਲਣ ਦੀ ਤਿਆਰੀ ਕਰਵਾਈ ਅਤੇ ਜਿਸ ਜਗ੍ਹਾ ਹੁਣ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਹੈ—ਉਸ ਸਮੇਂ ਉਥੇ ਬਹੁਤ ਵੱਡੀ ਪਹਾੜੀ ਸੀ। ਹਜ਼ੂਰ ਨੇ ਉਸ ਪਹਾੜੀ ਵੱਲ ਨਮਸਕਾਰ ਕੀਤੀ। ਬਾਬਾ ਬਿਧੀ ਚੰਦ ਜੀ ਨੇ ਨਮਸਕਾਰ ਕਰਨ ਦਾ ਕਾਰਨ ਪੁੱਛਿਆ।

---

** ਇਸ ਗੁਰੂ ਕੇ ਖੂਹ ਵਾਲੀ ਜਗ੍ਹਾ ਗੁਰਦੁਆਰਾ ਸ੍ਰੀ ਭਵਿੱਖਤ ਸਾਹਿਬ ਸੁਭਾਏਮਾਨ ਹੈ। ਉਹ ਜ਼ਮੀਨ ਬਾਬਾ ਬਿਧੀ ਚੰਦ ਜੀ ਦੀ ਅੰਸ ਬੰਸ ਦੇ ਦਸਵੇਂ ਮਹਾਂਪੁਰਖ ਜਥੇਦਾਰ ਬਾਬਾ ਸੋਹਣ ਸਿੰਘ ਜੀ ਨੇ ਖਰੀਦ ਕੇ ਗੁਰੂ ਅਸਥਾਨ ਪ੍ਰਗਟ ਕੀਤਾ। ਗੁਰਦੁਆਰਾ ਭਵਿੱਖਤ ਸਾਹਿਬ ਦੀ ਸੇਵਾ, ਬਾਬਾ ਬਿਧੀ ਚੰਦ ਜੀ ਦੀ ਅੰਸਬੰਸ ਦੇ ਮਹਾਂਪੁਰਖ ਜਥੇਦਾਰ ਬਾਬਾ ਦਯਾ ਸਿੰਘ ਜੀ ਸੰਗਤਾਂ ਦੇ ਸਹਿਯੋਗ ਨਾਲ ਕਰਵਾ ਰਹੇ ਹਨ। ਇਹ ਅਸਥਾਨ ਸ੍ਰੀਅਨੰਦਪੁਰ ਸਾਹਿਬ ਕਾਲਜ ਦੇ ਸਾਹਮਣੇ ਹੈ। ਜਿਥੇ ੧੫੦ ਫੁਟ ਦੇ ਦੋ ਸ੍ਰੀ ਨਿਸ਼ਾਨ ਸਾਹਿਬ ਝੂਲਦੇ ਦਿਖਾਈ ਦਿੰਦੇ ਹਨ। ਗੁਰਦੁਆਰਾ ਸਾਹਿਬ ਦੀ ਬਹੁਤ ਵੱਡੀ ਛੇ ਮੰਜ਼ਲਾ ਇਮਾਰਤ ਤਿਆਰ ਹੋ ਗਈ ਹੈ। ਸਾਹਮਣੇ ਪਾਸੇ ਦੇ ਦੋ ਗੁੰਬਦ ਤਿਆਰ ਹੋ ਕੇ ਸੁਨਹਿਰੀ ਛਤ੍ਰ ਝੂਲਦੇ ਦਿਖਾਈ ਦੇ ਰਹੇ ਹਨ। ਵੱਡਾ ਗੁੰਬਦ ਵੀ ਲਗ ਕੇ ਸੁਨਿਹਰੀ ਕਲਸ ਚੜ੍ਹਿਆ ਹੋਇਆ ਹੈ।*



*ਹੇਤ ਜਨਾਵਨ ਸੀਸ ਨਿਵਾਯੋ।*
*ਦੇਖਤਿ ਬਿਧੀਏ ਬਾਕ ਅਲਾਯੋ।*
*ਕਿਸ ਕੋ ਇਹਾਂ ਬੰਦਨਾ ਕੀਨਿ?*
*ਕਰਹੁ ਬਤਾਵਨ ਪ੍ਰਭੂ ਪ੍ਰਬੀਨ।। ੧੯।।*

(ਗੁ: ਪ੍ਰ: ਸੂ: ਰਾਸਿ ੮, ਅੰਸੂ ੩੩)

ਭਾਈ ਸਾਹਿਬ ਜੀ ਦਾ ਇਹ ਬਚਨ ਸੁਣ ਕੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਉੱਤਰ ਦਿੱਤਾ—ਜਦੋਂ ਅਸੀਂ ਦਸਵਾਂ ਜਾਮਾ ਧਾਰਨ ਕਰਾਂਗੇ, ਇਸ ਪ੍ਰਕਾਰ ਏਥੇ ਕੌਤਕ ਕਰਾਂਗੇ।

*ਦਸਮ ਰੂਪ ਧਰਿ ਜਬਿ ਹਮ ਰਹੈਂ।*
*ਅਨਿਕ ਬਿਲਾਸ ਕਰਤਿ ਸੁਖ ਲਹੈਂ।। ੨੨।।*
*ਅਬਿ ਤੇ ਭੀ ਰਣ ਕਰਹਿਂ ਘਨੇਰੇ।*
*ਸ਼ੱਤ੍ਰ ਬਿਨਾਸ ਹੋਹਿ ਬਹੁ ਤੇਰੇ।*
*ਸਿਰਜਹਿਂ ਪੰਥ ਬੈਠ ਹਮ ਇਹਾਂ।*
*ਜਿਸ ਕੋ ਤੇਜ ਵਧਹਿ ਜਗ ਮਹਾਂ।। ੨੩।।*

(ਗੁ: ਪ੍ਰ: ਸੂ: ਰਾਸਿ ੮ ਅੰਸੂ ੩੩)

ਭਾਈ ਬਿਧੀ ਚੰਦ ਹੁਣ ਤੋਂ ਵੀ ਜ਼ਿਆਦਾ ਦਸਵੇਂ ਜਾਮੇ ਵਿਚ ਜੰਗ ਕਰ ਸ਼ਤਰੂਆਂ ਦਾ ਨਾਸ ਕਰਾਂਗੇ ਅਤੇ ਏਥੇ ਹੀ ਪੰਥ ਦੀ ਸਿਰਜਨਾ ਕਰਾਂਗੇ। ਜਿਸ ਪੰਥ ਦਾ ਤੇਜ ਸਾਰੇ ਜਗਤ ਵਿਚ ਪਰਫੁਲਤ ਹੋਏਗਾ। ਇਹ ਭਵਿੱਖਤ ਬਚਨ ਕਹਿੰਦੇ ਹੋਏ ਕੀਰਤਪੁਰ ਨੂੰ ਚਾਲਾ ਪਾ ਦਿੱਤਾ। ਉਸ ਜਗ੍ਹਾ ਗੁਰਦੁਆਰਾ ਸ੍ਰੀ ਭਵਿੱਖਤ ਸਾਹਿਬ ਪਾ: ਛੇਵੀਂ ਦੇ ਨਾਮ ਨਾਲ ਪ੍ਰਸਿੱਧ ਹੈ।

ਇਉਂ ਬਾਬਾ ਬਿਧੀ ਚੰਦ ਜੀ ਦੇ ਨਾਲ ਭਵਿੱਖਤ ਬਚਨ ਕਰਦੇ ਹੋਏ ਗੁਰੂ ਜੀ ਕੀਰਤਪੁਰ ਬੁੱਢਣ ਸ਼ਾਹ ਪਾਸ ਪਹੁੰਚੇ। ਬੁੱਢਣ ਸ਼ਾਹ ਦਰਸ਼ਨ ਕਰ ਨਿਹਾਲ ਹੋਇਆ ਤੇ ਸਤਿਗੁਰਾਂ ਦੀ ਸਿਫ਼ਤ ਉਚਾਰਨ ਲੱਗਾ। ਬਾਬਾ ਗੁਰਦਿੱਤਾ ਜੀ ਨੇ ਗੁਰੂ ਜੀ ਨੂੰ ਮਹਿਲਾਂ ਵਿਚ ਦਰਸ਼ਨ ਦੇਣ ਲਈ ਬੇਨਤੀ ਕੀਤੀ। ਸਾਹਿਬਜ਼ਾਦੇ ਨੇ ਕਿਹਾ—ਪਿਤਾ ਗੁਰਦੇਵ ਜੀ, ਬਹੁਤ ਸੰਗਤ ਆਪ

ਜੀ ਦੇ ਦਰਸ਼ਨਾਂ ਦੀ ਉਡੀਕ ਵਿਚ ਹੈ। ਗ਼ਰੀਬ ਨਿਵਾਜ਼ ਮਹਿਲਾਂ ਵਿਚ ਗਏ, ਸੰਗਤਾਂ ਦਰਸ਼ਨ ਕਰ ਨਿਹਾਲ ਹੋਈਆਂ। ਮੀਰੀ ਪੀਰੀ ਦੇ ਮਾਲਕ ਕੀਰਤਪੁਰ ਵਿਚ ਨਿਵਾਸ ਕਰ ਸੰਗਤਾਂ ਨੂੰ ਗੁਰਸਿੱਖੀ ਦਾ ਉਪਦੇਸ਼ ਦ੍ਰਿੜ੍ਹ ਕਰਵਾਉਣ ਲੱਗੇ। ਨਿੱਤ ਦੀਵਾਨ ਸਜਦਾ, ਗੁਰੂ ਕਾ ਜਸ ਕਥਾ ਕੀਰਤਨ ਦੁਆਰਾ ਹੁੰਦਾ। ਸੰਗਤ ਦੂਰ ਦੂਰ ਤੋਂ ਆ ਕੇ ਸੁਣਦੀ ਅਤੇ ਜੀਵਨ ਦਾ ਲਾਹਾ ਲੈਂਦੀ। ਇਕ ਦਿਨ ਦੋ ਸਿੱਖ ਆਏ। ਜੋ ਪੂਰਬ ਦੀ ਦਿਸ਼ਾ, ਅਗਨ ਕੋਨ ਸਮੁੰਦਰ ਦੇ ਟਾਪੂ ਜਿਸ ਦਾ ਨਾਂ ਮੈਨਾਕ ਹੈ ਉਥੋਂ ਦੀ ਸੰਗਤ ਵਲੋਂ ਲਿਖਤੀ ਅਰਦਾਸ ਸਤਿਗੁਰਾਂ ਦੇ ਹਾਜ਼ਰ ਕੀਤੀ।

*ਤਿਹ ਕੀ ਸੰਗਤ ਲਿਖ ਅਰਦਾਸ।*
*ਪਹੁੰਚਾਈ ਸਤਿਗੁਰ ਕੇ ਪਾਸ।*

(ਗੁ: ਪ੍ਰ: ਸੂ: ਰਾਸਿ ੮, ਅੰਸੂ ੩੪)

ਅਤੇ ਸਿੱਖਾਂ ਨੇ ਬੇਨਤੀ ਕੀਤੀ ਸੱਚੇ ਪਾਤਿਸ਼ਾਹ ਸੰਗਤ ਆਪ ਜੀ ਦੇ ਦਰਸ਼ਨਾਂ ਲਈ ਉਤਾਵਲੀ ਹੈ।

*ਦੇਸ਼ ਦੂਰ ਬਹੁ ਕਿਤਕੋ ਜਾਇ।*

(ਗੁ: ਪ੍ਰ: ਸੂ: ਰਾਸਿ ੮, ਅੰਸੂ ੩੪)

ਸਤਿਗੁਰੂ ਜੀ ਨੇ ਫ਼ੁਰਮਾਇਆ ਭਾਈ ਗੁਰਸਿਖੋ, ਤੁਹਾਡਾ ਦੇਸ਼ ਬਹੁਤ ਦੂਰ ਹੈ। ਇਤਨਾ ਰਾਜ ਸਾਜ਼ ਅਤੇ ਸੰਗਤ ਸਮੇਤ ਜਾਣਾ ਅਸੰਭਵ ਹੈ। ਪਰ ਅਸੀਂ ਆਪਣਾ ਹੀ ਰੂਪ ਤੁਹਾਡੇ ਨਾਲ ਜ਼ਰੂਰ ਭੇਜਾਂਗੇ। ਸੰਗਤ ਹੈਰਾਨ ਹੋ ਕੇ ਇਸ ਬਾਰੇ ਸੋਚਣ ਲੱਗੀ ਕਿਹੜਾ ਵਡਭਾਗੀ ਗੁਰਸਿੱਖ ਹੈ ਜਿਸ 'ਤੇ ਇਹ ਮਹਾਨ ਬਖ਼ਸ਼ਿਸ਼ ਹੋਵੇਗੀ। ਸਤਿਗੁਰੂ ਜੀ ਨੇ ਭਾਈ ਬਿਧੀ ਚੰਦ ਜੀ ਨੂੰ ਬਚਨ ਕਿਹਾ—ਤੇਰੇ ਵਿਚ ਅਤੇ ਸਾਡੇ ਵਿਚ ਕੋਈ ਅੰਤਰ ਨਹੀਂ।

*ਬਿਧੀ ਚੰਦ ਕੀ ਦਿਸ਼ਾ ਨਿਹਾਰਾ।*
*ਹਿਤ ਭੇਜਨ ਕੇ ਬਾਕ ਉਚਾਰਾ।। ੪੨।।*
*ਤੋਹਿ ਮੋਹਿ ਮੈ ਭੇਦ ਨ ਕੋਈ।*
*ਪਹੁੰਚਹੁ ਤਹਾਂ ਸਿਦਕ ਲਿਹੁ ਜੋਈ।*
*ਸਭ ਸੰਗਤ ਕੋ ਦਰਸ਼ਨ ਦੀਜੈ।*



*ਗੁਰ ਕੀ ਕਾਰ ਸੰਭਾਰਿ ਸੁ ਲੀਜੈ।*
*ਸੁਨਿ ਆਇਸੁ ਕੋ ਬਿਲਮ ਨ ਕਰੀ।*
*ਚਲਨ ਹੇਤੁ ਮਨਸਾ ਉਰ ਧਰੀ।*
*ਚਰਨ ਕਮਲ ਕੋ ਬੰਦਨ ਕਰਿਕੈ।*
*ਗਮਨਯੋ ਬਿਧੀ ਚੰਦ ਹਿਤ ਧਰਿਕੈ।*

(ਗੁ: ਪ੍ਰ: ਸੂ: ਰਾਸਿ ੮, ਅੰਸੂ ੩੪)

ਭਾਈ ਜੀ ਤੁਸੀਂ ਮੈਨਾਕ ਦੀ ਸੰਗਤ ਪਾਸ ਪਹੁੰਚਣਾ ਕਰੋ ਤੇ ਸੰਗਤ ਨੂੰ ਦਰਸ਼ਨ ਦੇ ਸਿੱਖੀ ਪ੍ਰਚਾਰ ਕਰ ਤੇ ਗੁਰੂ ਕੀ ਕਾਰ ਭੇਟਾ ਲੈ ਆਉਣਾ ਕਰੋ। ਬਾਬਾ ਬਿਧੀ ਚੰਦ ਜੀ ਨੇ ਬੇਨਤੀ ਕੀਤੀ ਗ਼ਰੀਬ ਨਿਵਾਜ਼ ਆਪ ਜੀ ਦੀ ਜਗ੍ਹਾ ਮੇਰਾ ਜਾਣਾ ਬਣ ਨਹੀਂ ਆਉਂਦਾ। ਆਪ ਹੀ ਕ੍ਰਿਪਾ ਕਰਕੇ ਸੰਗਤਾਂ ਨੂੰ ਦਰਸ਼ਨ ਦਿਓ ਅਤੇ ਸੰਗਤਾਂ ਦੀ ਭਾਵਨਾ ਪੂਰਨ ਕਰੋ। ਸਤਿਗੁਰੂ ਜੀ ਨੇ ਭਾਈ ਸਾਹਿਬ ਜੀ ਦੇ ਬਚਨ ਸੁਣ ਕੇ ਕਿਹਾ ਕਿ (ਤੋਹਿ ਮੋਹਿ ਮੈ ਭੇਦ ਨ ਕੋਈ) ਭਾਈ ਬਿਧੀ ਚੰਦ ਜੀ ਤੁਹਾਡੇ ਅਤੇ ਸਾਡੇ ਵਿਚ ਕੋਈ ਅੰਤਰ ਨਹੀਂ ਹੈ ਤੁਸੀਂ ਗੁਰੂ ਕੀ ਸੇਵਾ ਸਿਮਰਨ ਕਰ ਸਾਡਾ ਰੂਪ ਹੋ ਗਏ ਹੋ। ਆਪ ਜੀ ਸਤਿਗੁਰਾਂ ਦੇ ਇਹ ਬਚਨ ਸੁਣ, ਆਗਿਆ ਲੈ ਕੇ ਸੰਗਤਾਂ ਨਾਲ ਰਵਾਨਾ ਹੋਏ।

## ਬਾਬਾ ਬਿਧੀ ਚੰਦ ਜੀ ਕੀਰਤਪੁਰ ਤੋਂ ਦੇਉਨਗਰ ਸੁੰਦਰ ਸ਼ਾਹ ਦੇ ਪਾਸ ਪਹੁੰਚਣਾ

*ਜਿਨ ਕਉ ਆਪਿ ਦੇਇ ਵਡਿਆਈ,*
*ਜਗਤੁ ਭੀ ਆਪੇ ਆਣਿ ਤਿਨ ਕਉ ਪੈਰੀ ਪਾਏ॥ ੩੦੮॥*

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)

*ਅਜ਼ਮਤ ਦੇ ਸ੍ਰੀ ਸਤਿਗੁਰੂ ਬਿਧੀਆ ਦਿਯੋ ਪਠਾਇ॥*

(ਗੁ: ਪ੍ਰ: ਸੂ: ਰਾਸਿ ੮, ਅੰਸੂ ੩੫)

ਮੀਰੀ ਪੀਰੀ ਦੇ ਮਾਲਕ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਸੰਗਤ ਦੀ ਬੇਨਤੀ ਪ੍ਰਵਾਨ ਕਰਕੇ ਬਾਬਾ ਬਿਧੀ ਜੀ ਨੂੰ ਬੇਅੰਤ ਸ਼ਕਤੀ (ਅਜ਼ਮਤ) ਬਖਸ਼ ਕੇ ਗੁਰਸਿੱਖਾਂ ਨਾਲ ਤੋਰਿਆ। ਆਪ ਜੀ ਗੁਰਸਿੱਖੀ ਦਾ ਮਹਾਨ ਮਾਰਗ ਸੰਗਤਾਂ ਨੂੰ ਦਰਸਾਉਣ ਲਈ ਪੂਰਬ ਤੇ ਦੱਖਣ ਦੀ ਸੰਧੀ ਪਾਸ ਅਗਨ ਕੋਨ (ਸਮੁੰਦਰ ਦੇ ਟਾਪੂ) ਮੈਨਾਕਪੁਰ ਨੂੰ ਬਾਣੀ ਪੜ੍ਹਦੇ ਨਾਮ ਜਪਦੇ ਜਪਾਉਂਦੇ ਜਾ ਰਹੇ ਸਨ। ਰਸਤੇ 'ਚ ਜਾਂਦਿਆਂ ਦੇਉ ਨਗਰ ਨਾਮ ਦੇ ਪਿੰਡ ਪਾਸ ਪਹੁੰਚ ਗਏ, ਉਥੇ ਇਕ ਸੁੰਦਰ ਸ਼ਾਹ ਫ਼ਕੀਰ ਦਾ ਡੇਰਾ ਸੀ।

*ਦੇਉ ਨਗਰ ਇਕ ਤਹਾਂ ਬਸੰਤਾ।*
*ਸੁੰਦਰ ਸ਼ਾਹੁ ਫਕੀਰ ਰਹੰਤਾ।*

(ਗੁ: ਪ੍ਰ: ਸੂ: ਰਾਸਿ ੮, ਅੰਸੂ ੩੫)

ਅਜਿਹੀਆਂ ਕਥਾਵਾਂ ਇਤਿਹਾਸ ਦੇ ਪੰਨਿਆਂ 'ਤੇ ਆਉਂਦੀਆਂ ਹਨ ਜਿਨ੍ਹਾਂ ਦੁਆਰਾ ਐਸੇ ਮਹਾਨ ਬਹਾਦਰਾਂ ਦੀ ਅਜ਼ਮਤ ਵਿਸ਼ੇਸ਼ ਰੂਪ ਵਿਚ ਦਰਸਾਈ ਜਾ ਸਕੇ। ਸੂਰਜ ਪ੍ਰਤਾਪ ਵਿਚ ਬਾਬਾ ਬਿਧੀ ਚੰਦ ਜੀ ਬਾਰੇ ਅਜਿਹੀ ਕਥਾ ਇਸ ਨਗਰ ਦੀ ਆਉਂਦੀ ਹੈ ਜਿਸ ਤੋਂ ਉਹਨਾਂ ਦੀ ਵਡਿਤਣ, ਬਹਾਦਰੀ ਅਤੇ ਆਤਮਕ ਸ਼ਕਤੀ ਦਾ ਪ੍ਰਗਟਾਵਾ ਹੁੰਦਾ ਹੈ। ਅੱਜ ਤਰਕਸ਼ੀਲ ਅਤੇ ਦਲੀਲ ਦੇ ਆਧਾਰ 'ਤੇ ਪਰਮਾਤਮਾ ਦੇ ਰੂਪ ਨੂੰ ਪ੍ਰਤੱਖ ਰੂਪ ਵਿਚ ਦਰਸਾਇਆ ਨਹੀਂ ਜਾ ਸਕਦਾ ਅਤੇ ਨਾ ਹੀ ਉਸਦੀ ਮਹਾਨ ਸ਼ਕਤੀ ਦੇ ਰੂਪ ਨੂੰ ਵਰਣਨ ਕੀਤਾ ਜਾ ਸਕਦਾ ਹੈ। ਸੰਸਾਰ ਵਿਚ



ਵਾਪਰੀਆਂ ਐਸੀਆਂ ਕਥਾਵਾਂ ਤੋਂ ਹੀ ਪ੍ਰਮੇਸ਼ਰ ਦੀ ਮਹਾਨ ਸ਼ਕਤੀ ਦਾ ਪ੍ਰਗਟਾਵਾ ਅਜਿਹੀਆਂ ਸ਼ਖ਼ਸੀਅਤਾਂ ਵਿਚੋਂ ਵੇਖਿਆ ਜਾ ਸਕਦਾ ਹੈ।

ਦੇਉ ਨਗਰ ਦੇ ਬਾਹਰਵਾਰ ਡੇਰੇ ਵਿਚ ਇਕ ਫ਼ਕੀਰ ਸੁੰਦਰ ਸ਼ਾਹ ਸੀ। ਜੋ ਬੁੱਢਣ ਸ਼ਾਹ ਫ਼ਕੀਰ ਦਾ ਮੁਰੀਦ (ਚੇਲਾ) ਸੀ। ਬੁੱਢਣਸ਼ਾਹ ਨੂੰ ਗੁਰੂ ਨਾਨਕ ਦੇਵ ਜੀ ਨੇ ਦਰਸ਼ਨ ਦਿੱਤੇ ਅਤੇ ਉਸ ਦੇ ਅੰਤ ਸਮੇਂ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਦਰਸ਼ਨ ਦਿੱਤੇ ਸਨ। ਫ਼ਕੀਰ ਕਰਾਮਾਤਾਂ ਦਾ ਮਾਹਿਰ ਸੀ ਜਿਸ ਨਾਲ ਉਸਦੇ ਮਨ ਵਿਚ ਹੰਕਾਰ ਵੀ ਸੀ। ਸੁੰਦਰ ਸ਼ਾਹ ਪ੍ਰਭੂ ਦਾ ਭਗਤ ਤਾਂ ਸੀ ਪਰ ਹਉਮੈ, ਮੈਂ ਦੀ ਮਲ ਨੇ ਨਿਰਮਲਤਾ 'ਤੇ ਕਾਬੂ ਪਾਇਆ ਸੀ। ਬਾਬਾ ਬਿਧੀ ਚੰਦ ਜੀ ਉਸ ਦੇ ਡੇਰੇ ਵਿਚ ਇਕ ਇਮਲੀ ਦੇ ਸੁਕੇ ਰੁੱਖ ਥੱਲੇ ਜਾ ਬਿਰਾਜੇ। ਉਹ ਸੁਕਾ ਹੋਇਆ ਰੁੱਖ ਹਰਿਆ ਹੋ ਗਿਆ।

*ਤਹਾਂ ਸੁਸ਼ਕ ਤਰ ਹੇਰਨਿ ਕਰਯੋ।*
*ਬੈਠਿ ਬਿਧੀ ਚੰਦ ਆਨੰਦ ਧਰਯੋ॥ ੩॥*
*ਹਰਯੋ ਹੋਤ ਭਾ ਸੋ ਤਤਕਾਲਾ।*
*ਪੁਰਿ ਜਨ ਪੇਖਿ ਅਚੰਭ ਬਿਸਾਲਾ॥*

(ਗੁ: ਪ੍ਰ: ਸੂ: ਰਾਸਿ ੮, ਅੰਸੂ ੩੫)

ਅਜਿਹੀ ਉੱਤਮ ਬਿਰਤੀ ਵਾਲੀ ਨਿਰਮਲ ਆਤਮਾ ਸ਼ਕਤੀ ਨਿਪੁੰਨ ਸ਼ਖ਼ਸੀਅਤ ਦਾ ਜਦੋਂ ਪਿੰਡ ਦੇ ਲੋਕਾਂ ਨੇ ਆਗਮਨ ਸੁਣਿਆ ਲੋਕ, ਵਹੀਰਾਂ ਘੱਤ ਕੇ ਬਾਬਾ ਬਿਧੀ ਚੰਦ ਜੀ ਦੇ ਦਰਸ਼ਨ ਕਰਨ ਪੁੱਜੇ। ਫ਼ਕੀਰ ਦੇ ਮੁਰੀਦਾਂ ਨੇ ਇਹ ਗਾਥਾ ਸੁੰਦਰ ਸ਼ਾਹ ਨੂੰ ਜੰਗਲ ਵਿਚ ਜਾ ਕੇ ਕਹਿ ਸੁਣਾਈ।

*ਸੁੰਦਰ ਸ਼ਾਹ ਬਸਹਿ ਤਹਿ ਕਾਨਨ।*

(ਗੁ: ਪ੍ਰ: ਸੂ: ਰਾਸਿ ੯, ਅੰਸੂ ੩੭)

ਬਾਬਾ ਜੀ ਦੇ ਗੁਣ ਵੀ ਉਸ ਚੇਲੇ ਨੇ ਫ਼ਕੀਰ ਪਾਸ ਸੁਣਾਏ। ਫ਼ਕੀਰ ਸੁਣ ਕੇ ਰਹਿ ਨਾ ਸਕਿਆ। ਉਸਨੇ ਆਪਣੇ ਮਨ ਵਿਚ ਇਉਂ ਜਾਣਿਆ ਕਿ ਜੇ ਅਜਿਹਾ ਸੰਤ ਇਥੇ ਆ ਗਿਆ ਤਾਂ ਮੇਰੀ ਮੰਨਤਾ ਖ਼ਤਮ ਹੋ

ਜਾਵੇਗੀ। ਇਹ ਸੋਚ ਸੋਚੀ ਕਿ ਜ਼ਰੂਰੀ ਹੈ ਮੈਂ ਕੋਈ ਕਰਾਮਾਤ ਨਾਲ ਐਸਾ ਕਾਰਨਾਮਾ ਕਰ ਦਿਖਾਵਾਂ ਕਿ ਉਸ ਸੰਤ ਨਾਲੋਂ ਆਪਣੇ ਆਪ ਨੂੰ ਲੋਕਾਂ ਸਾਹਮਣੇ ਉਚੇਰਾ ਦੱਸ ਸਕਾਂ।

*ਕੇਹਰਿ ਏਕ ਹਕਾਰਯੋ ਪਾਹਾ।*

(ਗੁ: ਪ੍ਰ: ਸੂ: ਰਾਸਿ ੮, ਅੰਸੂ ੩੫)

ਸੁੰਦਰ ਸ਼ਾਹ ਫ਼ਕੀਰ ਨੇ ਆਪਣੀ ਕਰਾਮਾਤ ਨਾਲ ਜੰਗਲ 'ਚੋਂ ਸ਼ੇਰ ਲਿਆ ਤੇ ਉਸ ਦੀ ਸਵਾਰੀ ਕਰਕੇ ਆਪਣੇ ਡੇਰੇ ਵਲ ਤੁਰ ਪਿਆ। ਇਹ ਦਰਸਾਉਣ ਲਈ ਕਿ ਮੈਂ ਕਰਾਮਾਤੀ ਹਾਂ ਐਸੇ ਬਲ ਵਾਲੇ ਜਾਨਵਰ ਮੇਰੇ ਵਸ ਵਿਚ ਹਨ। ਆਪਣੇ ਸ਼ੇਰ ਤੋਂ ਬਾਬਾ ਬਿਧੀ ਚੰਦ ਜੀ ਨੂੰ ਡਰਾਉਣਾ ਚਾਹੁੰਦਾ ਸੀ।

*ਹੁਇ ਅਰੂਢਿ ਬਿਧੀਏ ਢਿਗ ਆਇਓ।*
*ਅਪਨਿ ਸ਼ੇਰ ਤੇ ਚਹਤਿ ਡਰਾਯੋ।। ੬।।*

(ਗੁ: ਪ੍ਰ: ਸੂ: ਰਾਸਿ ੮, ਅੰਸੂ ੩੫)

ਇਸ ਸਮੇਂ ਬਾਬਾ ਜੀ ਦੇ ਪਾਸ ਦੇਉ ਨਗਰ ਦੇ ਲੋਕ ਵੀ ਬੈਠੇ ਸਨ। ਜਦ ਲੋਕਾਂ ਸੁੰਦਰ ਸ਼ਾਹ ਨੂੰ ਸ਼ੇਰ 'ਤੇ ਸਵਾਰ ਆਉਂਦੇ ਨੂੰ ਦੇਖਿਆ ਤਾਂ ਉਹ ਲੋਕ ਡਰ ਗਏ ਅਤੇ ਆਪਣੇ ਨਗਰ ਵੱਲ ਭੱਜ ਉਠੇ। ਬਾਬਾ ਬਿਧੀ ਚੰਦ ਜੀ ਤਾਂ ਨਿਰਭਉ ਪ੍ਰਮੇਸ਼ਰ ਦਾ ਜਾਪ ਕਰਨ ਵਾਲੇ ਅਜਿਹੇ ਡਰਾਂ ਤੋਂ ਰਹਿਤ ਸਨ। ਜਦ ਸੁੰਦਰ ਸ਼ਾਹ ਬਾਬਾ ਜੀ ਵਲ ਆਇਆ ਤਾਂ ਬਾਬਾ ਜੀ ਬੀਰ-ਰਸ ਵਿਚ ਆਏ। ਆਪਣੇ ਸਤਿਗੁਰੂ ਦੀ ਅਰਾਧਨਾ ਕੀਤੀ। ਗੁਰ ਮੰਤਰ ਤੇ ਮੂਲ ਮੰਤਰ ਦਾ ਜਾਪ ਕਰ ਨੇਤ੍ਰ ਤਾੜ ਬੀਰ ਰਸ ਵਿਚ ਆ ਕੇ ਸ਼ੇਰ ਵੱਲ ਦੇਖਿਆ ਤਾਂ ਸ਼ੇਰ ਉਥੇ ਹੀ ਖੜਾ ਹੋ ਗਿਆ।

*ਤਬਿ ਬਿਧੀਏ ਚਖ ਤਾੜਿ ਬਿਲੋਕਾ।*
*ਆਵਤਿ ਚਲਯੋ ਤੁਰਤ ਹੀ ਰੋਕਾ।। ੮।।*

(ਗੁ: ਪ੍ਰ: ਸੂ: ਰਾਸਿ ੮, ਅੰਸੂ ੩੫)

ਇਉਂ ਲਗ ਰਿਹਾ ਸੀ ਕਿ ਸ਼ੇਰ ਦੇ ਸਰੀਰ ਵਿਚ ਪ੍ਰਾਣ ਹੀ ਨਹੀਂ ਰਹੇ। ਸ਼ੇਰ ਨਿਰਬਲ ਹੋ ਗਿਆ ਤੇ ਪੱਥਰ ਦੀ ਤਰ੍ਹਾਂ ਸਥਿਰ ਹੋ ਗਿਆ ਹੈ।



ਨਾ ਅੱਗੇ ਜਾ ਸਕਦਾ ਹੈ ਤੇ ਨਾ ਪਿੱਛੇ। ਫ਼ਕੀਰ ਸ਼ੇਰ 'ਤੇ ਸਵਾਰ ਹੈ। ਉਹ ਤਾਂ ਕਰਾਮਾਤ ਦਿਖਾਉਣ ਆਇਆ ਸੀ। ਪਰ ਅੱਗੇ ਬਹਾਦਰ ਸੂਰਮੇ ਸ਼ਕਤੀ ਨਿਪੁੰਨ ਬਾਬਾ ਬਿਧੀ ਚੰਦ ਜੀ ਜੋ ਬਬਰ ਸ਼ੇਰ ਦੇ ਸਮਾਨ ਸਨ- ਸੁੰਦਰ ਸ਼ਾਹ ਦੀਆਂ ਸਭ ਕਰਾਮਾਤਾਂ, ਹੰਕਾਰ, ਮਾਣ ਗਾਇਬ ਹੋ ਗਿਆ। ਸੁੰਦਰ ਸ਼ਾਹ ਨੇ ਜਾਣਿਆ ਕਿ ਇਹ ਮੇਰੇ ਤੋਂ ਬਹੁਤ ਵੱਡੀ ਸ਼ਕਤੀ ਵਾਲੇ ਹਨ। ਬਾਬਾ ਬਿਧੀ ਚੰਦ ਜੀ ਦੇ ਪਾਸ ਸੁੰਦਰ ਸ਼ਾਹ ਆਪ ਨਿਰਮਾਣ ਹੋ ਕੇ ਆਇਆ, ਹੱਥ ਜੋੜ ਕੇ ਬੇਨਤੀ ਕੀਤੀ ਕਿ ਮੈਨੂੰ ਬਖ਼ਸ਼ ਲਓ, ਆਪ 'ਤੇ ਉਸ ਪ੍ਰਭੂ ਦੀ ਬਖਸ਼ਿਸ਼ ਹੈ। ਮੈਂ ਤਾਂ ਆਪਣੇ ਕਰਾਮਾਤਾਂ ਦੇ ਹੰਕਾਰ ਵਿਚ ਹੀ ਮਸਤ ਸੀ ਅਤੇ ਮੈਂ ਹਉਮੈ ਦਾ ਗ੍ਰਸਿਆ ਹੋਇਆ ਹਾਂ। ਆਪ ਜੀ ਦੇ ਦਰਸ਼ਨ ਕਰ ਮੈਨੂੰ ਸਮਝ ਆਈ ਹੈ। ਮੇਰੇ 'ਤੇ ਕ੍ਰਿਪਾ ਕਰੋ ਮੇਰੀ ਭੁਲ ਬਖਸ਼ ਦਿਓ।

*ਗਰਬ ਸਰਬ ਨਿਜ ਉਰ ਕੋ ਹਰਯੋ।*
*ਬਡੋ ਆਪਨੇ ਤੇ ਲਖਿ ਪਰਯੋ।।*
*ਜਾਇ ਬੰਦਨਾ ਕੀਨਿ ਅਗਾਰੀ।*
*ਮਹਾਂਪੁਰਖ ਤੁਮ ਹੋ ਤਪਿ ਭਾਰੀ।।*

(ਗੁ: ਪ੍ਰ: ਸੂ: ਰਾਸਿ ੮, ਅੰਸੂ ੩੫)

ਸੁੰਦਰ ਸ਼ਾਹ ਵਾਰ-ਵਾਰ ਬੰਦਨਾਂ ਕਰਕੇ ਬਾਬਾ ਜੀ ਦੀ ਵਡਿਆਈ ਕਰ ਰਿਹਾ ਸੀ। ਫ਼ਕੀਰ ਨੇ ਬੇਨਤੀ ਕੀਤੀ, ਸੰਤ ਜੀ ਜਿਸ ਸ਼ੇਰ ਦੀ ਮੈਂ ਸਵਾਰੀ ਕੀਤੀ ਹੈ ਇਹ ਸ਼ਿਲਾ ਸਮਾਨ ਖੜਾ ਹੈ ਆਪ ਪੂਰਨ ਮਹਾਂਪੁਰਖ ਹੋ ਬਹੁਤ ਭਾਰੀ ਤਪ ਵਾਲੇ ਹੋ। ਕ੍ਰਿਪਾ ਕਰੋ ਸ਼ੇਰ ਦਾ ਵੀ ਉੱਧਾਰ ਕਰ ਦਿਓ। ਬਾਬਾ ਜੀ ਤਾਂ ਪੂਰਨ ਗੁਰਸਿੱਖੀ ਦੇ ਮਾਰਗ਼ 'ਤੇ ਚਲਣ ਵਾਲੇ ਸਨ। ਆਪ ਜੀ ਨਾ ਕਿਸੇ ਨਾਲ ਵੈਰ, ਨਾ ਕਿਸੇ ਤੋਂ ਭਉ ਅਤੇ ਨਾ ਕੋਈ ਦੁਸ਼ਮਨ ਸਮਝਦੇ। ਆਪ ਦੀ ਦ੍ਰਿਸ਼ਟੀ ਵਿਚ ਸਾਰੇ ਮਿੱਤਰ ਸਮਾਨ ਸਨ। ਆਪ ਜੀ ਨੇ ਤਾਂ ਸਤਿਗੁਰਾਂ ਪਾਸੋਂ ਸਿਖਿਆ ਹੀ ਪਰਉਪਕਾਰ ਕਰਨ ਦੀ ਪ੍ਰਾਪਤ ਕੀਤੀ ਹੋਈ ਸੀ।

*ਛਿਮਹੁ ਅਵੱਗਯਾ ਹਮ ਤੇ ਭਈ।*
*ਕੇਹਰਿ ਕੋ ਅਬਿ ਦਿਹੁ ਮੁਕਤਈ।*
*ਤਬਿ ਬਿਧੀਆ ਕਹਿ ਜਤਨ ਗਹੀਰ।*

*ਸਤਿਨਾਮ ਕਹਿ ਛਿਰਕਹੁ ਨੀਰ।*

(ਗੁ: ਪ੍ਰ: ਸੂ: ਰਾਸਿ ੮, ਅੰਸੂ ੩੫)

ਬਾਬਾ ਜੀ ਨੇ ਫ਼ਕੀਰ ਦੀ ਬੇਨਤੀ ਪ੍ਰਵਾਨ ਕਰਕੇ ਸਤਿਨਾਮ ਮੰਤ੍ਰ ਜਪ, ਜਲ ਛਿੜਕਣਾ ਕੀਤਾ ਅਤੇ ਸ਼ੇਰ ਨੂੰ ਮੁਕਤ ਕਰ ਦਿੱਤਾ। ਸ਼ੇਰ ਦੀ ਆਤਮਾ ਨੇ ਹੋਰ ਸੁੰਦਰ ਰੂਪ ਧਾਰਨ ਕਰਕੇ ਬਾਬਾ ਬਿਧੀ ਚੰਦ ਜੀ ਨੂੰ ਨਮਸਕਾਰ ਕੀਤੀ।

*ਅਪਰ ਦੇਹ ਸੁੰਦਰ ਹੋਇ ਗਈ।*
*ਬਿਧੀ ਚੰਦ ਕੋ ਬੰਦਨ ਕਈ।*

(ਗੁ: ਪ੍ਰ: ਸੂ: ਰਾਸਿ ੮, ਅੰਸੂ ੩੫)

ਸੁੰਦਰ ਸ਼ਾਹ ਹੈਰਾਨ ਹੋ ਕੇ ਪੁੱਛਣ ਲੱਗਾ—ਤੂੰ ਕੌਣ ਹੈ?

ਸ਼ੇਰ ਦੇ ਦਿੱਬ ਰੂਪ ਨੇ ਆਪਣੀ ਪਿਛਲੇ ਜਨਮ ਦੀ ਗਾਥਾ ਕਹਿ ਸੁਣਾਈ।

*ਮੋਕਹੁ ਜਾਨਹੁ ਕਿੰਨਰ ਰਾਈ।*

(ਗੁ: ਪ੍ਰ: ਸੂ: ਰਾਸਿ ੮, ਅੰਸੂ ੩੫)

ਮੈਂ ਤੇਤੀ ਕ੍ਰੋੜ ਦੇਵਤਿਆਂ ਦੀ ਸਭਾ ਦੇ ਗੰਧਰਬਾਂ ਦਾ ਰਾਜਾ ਸੀ। ਇਕ ਦਿਨ ਸਭਾ ਲੱਗੀ, ਦੁਰਬਾਸ਼ਾ ਜੀ ਸਭਾ ਵਿਚ ਆਏ, ਮੇਰੇ ਤੋਂ ਅੱਗੇ ਲੰਘਣ ਲੱਗੇ ਤਾਂ ਮੈਂ ਕ੍ਰੋਧ ਨਾਲ ਉਹਨਾਂ ਵੱਲ ਤਕਿਆ। ਮੇਰਾ ਕ੍ਰੋਧ ਦੇਖ ਕੇ ਮੈਨੂੰ ਦੁਰਬਾਸ਼ਾ ਰਿਖੀ ਨੇ ਸ਼ੇਰ ਜੂਨ ਦਾ ਸਰਾਪ ਦੇ ਦਿੱਤਾ।

*ਮੁਝ ਦਿਸ਼ਿ ਦੇਖਤਿ ਸ਼ੇਰ ਸਮਾਨਾ।*
*ਧਰਹੁ ਜੂਨ ਅਵਨੀ ਤਲ ਜਾਇ।*

(ਗੁ: ਪ੍ਰ: ਸੂ: ਰਾਸਿ ੮, ਅੰਸੂ ੩੫)

ਮੈਂ ਆਪਣੇ ਸਰਾਪ ਦਾ ਅੰਤ ਹੋਣ ਲਈ ਪੁੱਛਿਆ ਤਾਂ ਦੁਰਬਾਸ਼ਾ ਜੀ ਨੇ ਕਿਹਾ ਆਪ ਪ੍ਰਮੇਸ਼ਰ ਕਲਜੁਗ ਵਿਚ ਗੁਰੂ ਨਾਨਕ ਦੇਵ ਰੂਪ ਧਾਰਨ ਕਰਨਗੇ। ਉਹ ਜਦੋਂ ਛੇਵਾਂ ਜਾਮਾਂ ਧਾਰਨਗੇ। ਉਹਨਾਂ ਦੇ *ਬ੍ਰਹਮ ਗਿਆਨੀ

**ਸੰਗਤ ਜੀ ਦੁਰਬਾਸ਼ਾ ਜੀ ਦੁਆਪੁਰ ਵਿੱਚ ਹੋਏ ਉਹਨਾਂ ਹਜ਼ਾਰਾਂ ਸਾਲ ਪਹਿਲਾਂ ਹੀ ਬਾਬਾ ਬਿਧੀ ਚੰਦ ਦੀ ਮਹਾਨਤਾ ਦਸ ਦਿੱਤੀ ਏਥੋਂ ਇਹ ਗੱਲ ਪ੍ਰਗਟ ਹੁੰਦੀ ਕਿ ਬਾਬਾ ਜੀ ਤਾਂ ਧੁਰ ਦਰਗਾਹ ਵਿਚੋਂ ਹੀ ਮਹਾਨ ਬਖਸ਼ਿਸ਼ਾਂ ਪਰਾਪਤ ਕਰਕੇ ਆਏ ਸਨ।*



ਸਿੱਖ ਪਾਸੋਂ ਤੇਰੀ ਮੁਕਤੀ ਹੋਵੇਗੀ। ਇਸ ਲਈ ਮੇਰਾ ਤਾਂ ਮੁਕਤੀ ਦਾ ਸਮਾਂ ਆ ਗਿਆ ਹੈ, ਇਹਨਾਂ ਦੀ ਕ੍ਰਿਪਾ ਨਾਲ ਮੈਂ ਜੂਨੀਆਂ ਤੋਂ ਛੁਟਕਾਰਾ ਪਾ ਕੇ ਮੁਕਤ ਹੋ ਰਿਹਾ ਹਾਂ। ਸੁੰਦਰ ਸ਼ਾਹ ਤੂੰ ਵੀ ਆਪਣੇ ਵੱਡੇ ਭਾਗ ਜਾਨਣਾ ਕਰ, ਤੇਰੀਆਂ ਸ਼ੁਭ ਕਾਮਨਾਵਾਂ ਪੂਰੀਆਂ ਹੋਣਗੀਆਂ।

*ਸ੍ਰੀ ਗੁਰ ਨਾਨਕ ਕਲਿ ਅਵਤਾਰੇ।*
*ਸੋ ਜਬਿ ਖਸ਼ਟਮ ਬਪੁ ਕੋ ਧਾਰੇਂ।। ੨੭।।*
*ਤਿਸ ਸਿਖ ਗਯਾਨੀ ਇਕ ਦੇਖਿ।*
*ਤਬਿ ਮੁਕਤਹਿਗੋ ਸ੍ਰਾਪ ਵਿਸ਼ੇਖ।*

(ਗੁ: ਪ੍ਰ: ਸੂ: ਰਾਸਿ ੮, ਅੰਸੂ ੩੫)

ਸ਼ੇਰ ਦੀ ਰੂਹ ਕਹਿੰਦੀ ਹੈ ਇਸ ਤਰ੍ਹਾਂ ਮੇਰਾ ਛੁਟਕਾਰਾ ਭਵਿੱਖ ਬਚਨਾਂ ਅਨੁਸਾਰ ਹੋ ਰਿਹਾ ਹੈ ਇਤਨੇ ਬਚਨ ਕਹਿ ਕੇ ਸ਼ੇਰ ਦੀ ਰੂਹ ਨੇ ਅਕਾਸ਼ ਨੂੰ ਉਡਾਰੀ ਮਾਰ ਦਿੱਤੀ। ਇਹ ਕੌਤਕ ਵੇਖ ਕੇ ਬਾਬਾ ਬਿਧੀ ਚੰਦ ਜੀ ਦੇ ਪਾਸ ਸੁੰਦਰ ਸ਼ਾਹ ਨੇ ਹੱਥ ਜੋੜ ਕੇ ਬੇਨਤੀ ਕੀਤੀ ਬਾਬਾ ਜੀ ਮੇਰੇ ਮਨ ਦੀ ਦੁਬਿਧਾ ਦੂਰ ਕਰੋ ਅਤੇ ਆਪ ਜੀ ਦੀ ਸੇਵਾ ਦਾ ਸਮਾਂ ਬਖ਼ਸ਼ੋ ਫ਼ਕੀਰ ਬਾਰੰਬਾਰ ਬੇਨਤੀ ਕਰਨ ਲੱਗਾ। ਸੁੰਦਰ ਸ਼ਾਹ ਦੀ ਬੇਨਤੀ ਮੰਨ ਕੇ ਤਿੰਨ ਦਿਨ ਬਾਬਾ ਜੀ ਉਥੇ ਟਿਕੇ। ਆਪ ਜੀ ਦੇ ਗਿਆਨ ਭਰਪੂਰ ਬ਼ਚਨ ਸੁਣ ਕੇ ਸੁੰਦਰ ਸ਼ਾਹ ਨੇ ਆਪਣੇ ਮਨ ਦੀ ਦੁਬਿਧਾ ਦੂਰ ਕੀਤੀ।

*ਅਨਿਕ ਭਾਂਤਿ ਕੀ ਸੇਵਾ ਕਰੀ।*
*ਸੁਨਤਿ ਬਚਨ ਦੁਬਿਧਾ ਸਭਿ ਹਰੀ।। ੨੦।।*

(ਗੁ: ਪ੍ਰ: ਸੂ: ਰਾਸਿ ੮, ਅੰਸੂ ੩੫)

ਬਾਬਾ ਜੀ ਆਪਣੇ ਨਿਸ਼ਾਨੇ ਵੱਲ ਚਲਣ ਲੱਗੇ ਤਾਂ ਸੁੰਦਰ ਸ਼ਾਹ ਨੇ ਬੇਨਤੀ ਕੀਤੀ ਕਿ ਮੈਨੂੰ ਮੌਤ ਤੋਂ ਭੈ ਲਗਦਾ ਹੈ। ਮੈਂ ਆਪ ਜੀ ਦੀ ਹਾਜ਼ਰੀ 'ਚ ਸਰੀਰ ਤਿਆਗਣਾ ਚਾਹੁੰਦਾ ਹਾਂ।

*ਰਹਯੋ ਨ ਜਾਇ ਤੁਮਾਰੇ ਬਿਨਾ।*
*ਤਨ ਤਜਿਬੋ ਤੁਮ ਢਿਗ ਚਹਿਘਨਾ।*

(ਗੁ: ਪ੍ਰ: ਸੂ: ਰਾਸਿ ੮, ਅੰਸੂ ੩੫)

ਸੁੰਦਰ ਸ਼ਾਹ ਨੇ ਅਰਜ਼ ਕੀਤੀ—ਆਪ ਜੀ ਨੇ ਮੈਨੂੰ ਜੀਵਨ ਦਾ ਮਾਰਗ ਦਰਸਾਇਆ ਹੈ ਆਪ ਨੇ ਗਿਆਨ ਦੀ ਬਖ਼ਸ਼ਿਸ਼ ਕੀਤੀ ਹੈ। ਮੈਂ ਆਪ ਜੀ ਦਾ ਸਾਥ ਛੱਡਣਾ ਨਹੀਂ ਚਾਹੁੰਦਾ। ਬਾਬਾ ਜੀ ਨੇ ਧੀਰਜ ਦਿੱਤਾ ਤੇ ਕਿਹਾ, ਸੁੰਦਰ ਸ਼ਾਹ ਤੁਸੀਂ ਤੇ ਮੈਂ ਇਕੱਠੇ ਹੀ ਸੰਸਾਰ ਤੋਂ ਪਿਆਨਾ ਕਰਾਂਗੇ।

*ਬਿਧੀ ਚੰਦ ਸੁਨਿ ਧੀਰਜ ਦੀਨਿ।*
*ਮਮ ਤੁਮ ਬੈਸ ਏਕ ਸਮ ਚੀਨ।*

(ਗੁ: ਪ੍ਰ: ਸੂ: ਰਾਸਿ ੮, ਅੰਸੂ ੩੫)

ਮੈਂ ਆਪਣਾ ਸਰੀਰ ਤੇਰੇ ਪਾਸ ਆ ਕੇ ਹੀ ਤਿਆਗਾਂਗਾ। ਆਪ ਗੁਰੂ ਕਾ ਧਿਆਨ ਕਰੋ ਸਿਮਰਨ ਕਰੋ। ਸੁੰਦਰ ਸ਼ਾਹ ਬਾਬਾ ਜੀ ਤੋਂ ਇਹ ਬਚਨ ਸੁਣ ਕੇ ਬੜਾ ਪ੍ਰਸੰਨ ਹੋਇਆ ਅਤੇ ਬੰਦਨਾ ਕਰਨ ਲੱਗਾ।

*ਇਹਾਂ ਆਨਿ ਮੈਂ ਤਯਾਗਹੁਂ ਪ੍ਰਾਨ।*
*ਬੈਠਹੁ ਆਪ ਧਰਹੁ ਗੁਰ ਧਯਾਨ।*

ਬਾਬਾ ਬਿਧੀ ਚੰਦ ਜੀ ਇਹ ਬਚਨ ਸੁੰਦਰ ਸ਼ਾਹ ਦੇ ਨਾਲ ਕੀਤਾ ਅਤੇ ਕਿਹਾ ਸੁੰਦਰ ਸ਼ਾਹ ਹੁਣ ਤਾਂ ਮੈਂ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਅੱਗੇ ਸਮੁੰਦਰ ਦੇ ਟਾਪੂ ਮੈਨਾਕ ਪੁਰ ਗੁਰਸਿਖੀ ਪ੍ਰਚਾਰ ਹਿਤ ਜਾ ਰਿਹਾ ਹਾਂ। ਜਦੋਂ ਸਰੀਰ ਤਿਆਗਣ ਦਾ ਸਮਾਂ ਆਵੇਗਾ ਮੈਂ ਤੁਹਾਡੇ ਪਾਸ ਪਹੁੰਚ ਜਾਵਾਂਗਾ। ਇਹ ਬਚਨ ਸੁੰਦਰ ਸ਼ਾਹ ਨਾਲ ਕਰਕੇ ਆਪ ਜੀ ਸੰਗਤ ਸਮੇਤ ਅੱਗੇ ਰਵਾਨਾ ਹੋਏ।



## ਬਾਬਾ ਬਿਧੀ ਚੰਦ ਜੀ ਦੇਉ ਨਗਰ ਤੋਂ ਸਮੁੰਦਰ ਦੇ ਟਾਪੂ ਮੈਨਾਕਪੁਰ ਵਿਚ ਸੰਗਤਾਂ ਪਾਸ ਜਾਣਾ

*ਹਉ ਸਦਕੇ ਤਿਨਾ ਗੁਰਸਿਖਾ,*
*ਗੁਰ-ਸਿਖ ਦੇ ਗੁਰਸਿਖ ਮਿਲਾਇਆ।*

(ਭਾਈ ਗੁਰਦਾਸ ਵਾਰ ੧੨, ਪਉੜੀ ੬)

ਬਾਬਾ ਜੀ ਸਤਿਗੁਰਾਂ ਦਾ ਹੁਕਮ ਮੰਨ ਕੇ ਮੈਨਾਕਪੁਰ ਨਾਮ ਦੇ ਨਗਰ ਜੋ ਸਮੁੰਦਰ ਦੇ ਟਾਪੂ ਵਿਚ ਹੈ ਉਸ ਵੱਲ ਜਾ ਰਹੇ ਸਨ।

*ਸਾਗਰ ਟਾਪੂ ਮਹਿਂ ਅਭਿਰਾਮ।*
*ਪੁਰ ਮੈਨਾਕ ਤਾਂਹਿਕੋ ਨਾਮ।*

(ਗੁ: ਪ੍ਰ: ਸੂ: ਰਾਸਿ ੮, ਅੰਸੂ ੩੫)

ਸਤਿਗੁਰੂ ਜੀ ਨੇ ਬਾਬਾ ਜੀ ਨੂੰ ਬਖ਼ਸ਼ਿਸ਼ਾਂ ਕਰਕੇ ਅਤੇ ਜੋ ਹੁਕਮਨਾਮਾ ਸੰਗਤ ਪ੍ਰਤਿ ਲਿਖਿਆ ਸੀ। ਬਾਬਾ ਜੀ ਨੇ ਹੁਕਮਨਾਮਾ ਸੰਗਤਾਂ ਨੂੰ ਦਿੱਤਾ। ਸੰਗਤ ਨੇ ਹੁਕਮਨਾਮੇ ਨੂੰ ਸਿਰ ਝੁਕਾਇਆ।

*ਦਿਯੋ ਹੁਕਮਨਾਮਾ ਗੁਰ ਕੇਰਾ।*

(ਗੁ: ਪ੍ਰ: ਸੂ: ਰਾਸਿ ੮, ਅੰਸੂ ੩੫)

ਜਦ ਇਹ ਸੰਦੇਸ਼ ਨਗਰ ਨਿਵਾਸੀਆਂ ਨੂੰ ਪਤਾ ਲੱਗਾ ਤਾਂ ਸੰਗਤ ਬਾਬਾ ਜੀ ਪਾਸ ਇਕੱਠੀ ਹੋਣੀ ਆਰੰਭ ਹੋ ਗਈ। ਸੰਗਤ ਦੀ ਬਹੁਤ ਸਮੇਂ ਤੋਂ ਖ਼ਾਹਿਸ਼ ਸੀ ਉਹ ਪੂਰੀ ਹੋ ਰਹੀ ਸੀ। ਭਾਵੇਂ ਗ਼ਰੀਬ ਨਿਵਾਜ਼ ਆਪ ਨਹੀਂ ਸਨ ਆਏ ਪਰ ਰਹਿਮਤਾਂ ਬਖ਼ਸ਼ਿਸ਼ਾਂ ਦਾ ਭੰਡਾਰਾ ਦੇ ਕੇ ਆਪਣੇ ਅਤਿਅੰਤ ਪਿਆਰੇ ਗੁਰਸਿਖ ਨੂੰ ਸੰਗਤਾਂ ਪਾਸ ਭੇਜਿਆ ਸੀ। ਸੰਗਤਾਂ ਬਾਬਾ ਜੀ ਦੀ ਬੜੀ ਪ੍ਰੇਮ ਨਾਲ ਸੇਵਾ ਕਰਦੀਆਂ ਅਤੇ ਆਪਣੀਆਂ ਭੇਟਾ ਦੇ ਕੇ, ਆਪੋ ਆਪਣੇ ਮਨ ਦੀਆਂ ਮਨਸਾ ਪੂਰੀਆਂ ਕੀਤੀਆਂ। ਹੀਰੇ, ਜਵਾਹਰਾਤ, ਗਹਿਣੇ, ਸੋਹਣੇ ਬਸਤ੍ਰ ਤੇ ਘੋੜੇ ਆਦਿ ਭੇਟ ਕੀਤੇ।

*ਬਸਨ ਬਿਭੂਖਨ ਜਰੇ ਜਵਾਹਰ।*
*ਜਬਰ ਅਜਾਇਬ ਜੇਬ ਸੁ ਜ਼ਾਹਰ।*

(ਗੁ: ਪ੍ਰ: ਸੂ: ਰਾਸਿ ੮, ਅੰਸੂ ੩੫)

ਇਥੇ ਇਤਿਹਾਸ ਸਾਡੀ ਅਗਵਾਈ ਕਰਦਾ ਹੈ ਕਿ ਬਾਬਾ ਬਿਧੀ ਚੰਦ ਜੀ ਨੂੰ ਇਤਨਾ ਮਾਣ ਸਤਿਕਾਰ ਹੋਣ ਦੇ ਬਾਵਜੂਦ ਕੋਈ ਵੀ ਹਉਮੈ ਹੰਕਾਰ ਨਹੀਂ ਆਇਆ। ਬਲਕਿ ਆਪ ਬਾਣੀ ਪੜ੍ਹਨੀ, ਸਿਮਰਨ ਕਰਨਾ, ਸੇਵਾ ਕਰਨੀ ਅਤੇ ਸੰਗਤਾਂ ਨੂੰ ਬਾਣੀ ਦੀ ਕਥਾ ਦੁਆਰਾ ਨਿਹਾਲ ਕਰ, ਗੁਰ-ਉਪਦੇਸ਼ ਦੇ ਧਾਰਨੀ ਕਰਵਾਉਣਾ—ਆਪ ਜੀ ਦੇ ਜੀਵਨ ਦਾ ਇਹ ਮਹਾਨ ਆਦਰਸ਼ ਸੀ।

*ਗੁਰਬਾਣੀ ਪਢਿ ਅਰਥ ਸਮੇਤ।*
*ਬਿਧੀ ਚੰਦ ਉਪਦੇਸ਼ ਸੁ ਦੇਤਿ।। ੩੨।।*

(ਗੁ: ਪ੍ਰ: ਸੂ: ਰਾਸਿ ੮, ਅੰਸੂ ੩੫)

ਬਾਬਾ ਜੀ ਅੰਮ੍ਰਿਤ ਵੇਲੇ ਅਤੇ ਸੰਧਿਆ ਦੇ ਸਮੇਂ ਦੀਵਾਨ ਸਜਾਉਂਦੇ, ਬੇਅੰਤ ਸੰਗਤਾਂ ਦੋ ਟਾਇਮ ਦੀਵਾਨ ਦੀ ਹਾਜ਼ਰੀ ਭਰਦੀਆਂ, ਗੁਰਬਾਣੀ ਦਾ ਨਿਤਨੇਮ ਅਤੇ ਕਥਾ ਕੀਰਤਨ ਕਰਦੇ। ਬਾਬਾ ਜੀ ਸੰਗਤਾਂ ਨੂੰ ਇਸ ਪ੍ਰਕਾਰ ਗੁਰੂ ਕਾ ਉਪਦੇਸ਼ ਦ੍ਰਿੜ੍ਹ ਕਰਵਾਉਂਦੇ—'ਭਾਈ ਗੁਰਸਿਖੋ ! ਸਿਖੀ ਸਿਦਕ ਹਿਰਦੇ 'ਚ ਵਸਾਉਣਾ, ਨਾਮ ਜਪ ਹਉਮੈ ਦਾ ਤਿਆਗ ਕਰਨਾ ਹੈ। ਜੋ ਮਨ ਚੰਚਲ ਹੈ ਇਸ ਨੂੰ ਗੁਰ-ਸ਼ਬਦ ਨਾਲ ਜੋੜ ਕੇ ਇਕਾਗਰ ਕਰਨਾ ਹੈ। ਆਪਣੇ ਧਰਮ ਦੇ ਆਸਰੇ ਹੋ ਕੇ ਇਸ ਪ੍ਰਕਾਰ ਸ਼ੁਭ ਕਰਮ ਕਰਨੇ, ਦਯਾ, ਖਿਮਾ, ਧੀਰਜ, ਸੁਚ, ਸੰਜਮ ਅਤੇ ਸੰਤੋਖ ਆਦਿਕ ਗੁਣਾਂ ਨੂੰ ਧਾਰਨ ਕਰਕੇ ਗੁਰਸਿਖੀ ਦ੍ਰਿੜ੍ਹ ਕਰਨੀ। ਸਦਾ ਲਈ ਗੁਰੂ ਕੇ ਭਰੋਸੇ ਹੋ ਕੇ ਜੀਵਨ ਬਤੀਤ ਕਰਨਾ ਅਤੇ ਵਿਕਾਰਾਂ ਨੂੰ ਆਪਣੇ ਤੋਂ ਦੂਰ ਰਖਣਾ। ਆਪ ਜੀ ਨੇ ਐਸੀ ਗੁਰਮਤਿ ਸਿੱਖਾਂ ਦੇ ਹਿਰਦੇ ਵਿਚ ਵਸਾਈ। ਗੁਰ-ਉਪਦੇਸ਼ ਦੁਆਰਾ ਖੋਟੀ ਮਤ ਤੇ ਈਰਖਾ ਸਿੱਖਾਂ ਦੇ ਹਿਰਦੇ ਵਿਚੋਂ ਦੂਰ ਕੀਤੀ।

*ਗੁਰਮਤਿ ਸਿਖਨ ਮਹਿ ਉਪਜਾਈ।*
*ਦੁਰਮਤਿ ਮਤਸਰ ਆਦਿ ਮਿਟਾਈ।*

(ਗੁ: ਪ੍ਰ: ਸੂ: ਰਾਸਿ ੮, ਅੰਸੂ ੩੫)

ਆਪ ਜੀ ਨੇ ਸੰਗਤ ਤੋਂ ਵਿਦਿਆ ਹੋਣ ਲਈ ਬੇਨਤੀ ਕੀਤੀ ਪਰ ਸੰਗਤਾਂ ਨੇ ਬਹੁਤ ਪ੍ਰੇਮ ਦਰਸਾਇਆ ਅਤੇ ਬੇਨਤੀਆਂ ਕਰਕੇ ਇਕ ਮਹੀਨਾ ਆਪਣੇ ਪਾਸ ਰਖਿਆ।



*ਕਰਿ ਕਰਿ ਬਿਨੈ ਮਾਸ ਇਕ ਰਾਖਾ।*

(ਗੁ: ਪ੍ਰ: ਸੂ: ਰਾਸਿ ੮, ਅੰਸੂ ੩੫)

ਇਕ ਮਹੀਨਾ ਲਗਾਤਾਰ ਬਾਬਾ ਬਿਧੀ ਚੰਦ ਜੀ ਨੇ ਸੰਗਤਾਂ ਨੂੰ ਮਹਾਨ ਗੁਰਮਤਿ ਦੇ ਮਾਰਗ ਤੋਂ ਜਾਣੂ ਕਰਵਾਇਆ। ਆਪ ਜੀ ਦੇ ਉਪਦੇਸ਼ ਦੁਆਰਾ ਬੇਅੰਤ ਪ੍ਰਾਣੀਆਂ ਨੇ ਗੁਰਸਿਖੀ ਦੀ ਜੀਵਨ-ਜਾਚ ਅਪਣਾਈ।

ਸੰਗਤ ਬਾਬਾ ਜੀ ਦੀ ਬਹੁਤ ਪ੍ਰੇਮ ਨਾਲ ਸੇਵਾ ਕਰਦੀ ਅਤੇ ਬਹੁਤ ਸਮਾਂ ਗੁਰਸਿਖ ਆਪ ਜੀ ਦੀ ਹਾਜ਼ਰੀ ਵਿਚ ਰਹਿ ਕੇ ਦਰਸ਼ਨ ਕਰਦੇ। ਗੁਰਸਿਖਾਂ ਨੇ ਸੋਹਣੇ ਬਸਤ੍ਰ, ਗਹਿਣੇ, ਹੀਰੇ ਜਵਾਹਰਾਤ ਅਰਪਨ ਕੀਤੇ। ਚੰਗੇ ਬਣੇ ਸ਼ਸਤ੍ਰ ਅਤੇ ਬੜੇ ਸੁੰਦਰ ਤੇਜ਼ ਚਲਣ ਵਾਲੇ ਘੋੜੇ ਭੇਟ ਕੀਤੇ।

*ਅਰਪੇ ਹਯ ਜਿਨ ਕੀਮਤ ਭਾਰੇ।*
*ਸੰਗ ਦਾਸ ਦੀਨਿਸ ਰਖਵਾਰੇ।*

(ਗੁ: ਪ੍ਰ: ਸੂ: ਰਾਸਿ ੮, ਅੰਸੂ ੩੫)

ਬਾਬਾ ਬਿਧੀ ਚੰਦ ਜੀ ਨੇ ਇਕ ਦਿਨ ਦੀਵਾਨ ਦੀ ਸਮਾਪਤੀ ਤੋਂ ਉਪਰੰਤ ਸਾਰੀ ਸੰਗਤ ਤੋਂ ਵਾਪਸ ਹੋਣ ਲਈ ਕਿਹਾ। ਇਉਂ ਬਚਨ ਕੀਤਾ—ਸੰਗਤ ਜੀ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਇਤਨਾ ਸਮਾਂ ਹਾਜ਼ਰੀ ਭਰੀ ਹੈ ਆਪ ਸੰਗਤ ਪ੍ਰਸੰਨ ਹੋ ਕੇ ਵਿਦਾਇਗੀ ਦਿਓ। ਸੰਗਤਾਂ ਨੇ ਬਾਬਾ ਜੀ ਦੇ ਨਾਲ ਸੇਵਕ ਭੇਜੇ ਜੋ ਸਾਰੀ ਭੇਟਾ ਨੂੰ ਸੰਭਾਲਣ ਅਤੇ ਰਸਤੇ ਵਿਚ ਘੋੜਿਆਂ ਦੀ ਸੇਵਾ ਕਰਨ। ਬਾਬਾ ਜੀ ਸੰਗਤਾਂ ਵਲੋਂ ਅਰਪਨ ਕੀਤੀ ਭੇਟਾ ਲੈ, ਜਹਾਜ਼ 'ਤੇ ਚੜ੍ਹ ਕੇ ਸਮੁੰਦਰ ਪਾਰ ਕਰ ਸ੍ਰੀ ਕੀਰਤਪੁਰ ਪਹੁੰਚੇ।

ਮੀਰੀ ਪੀਰੀ ਦੇ ਮਾਲਕ ਸੰਗਤ ਵਿਚ ਬਿਰਾਜਮਾਨ ਸਨ। ਬਾਬਾ ਜੀ ਨੇ ਹਜ਼ੂਰ ਦੇ ਚਰਨਾਂ 'ਤੇ ਆ ਸ਼ਰਧਾ ਪ੍ਰੇਮ ਨਾਲ ਨਮਸਕਾਰ ਕੀਤੀ। ਸੰਗਤ ਵਲੋਂ ਦਿੱਤੀਆਂ ਕਾਰ ਭੇਟਾ ਜੋ ਬਹੁਤ ਸੁੰਦਰ ਸਨ, ਅਰਪਨ ਕੀਤੀਆਂ। ਗ਼ਰੀਬ ਨਿਵਾਜ਼ ਬਾਬਾ ਜੀ ਵੱਲ ਮਿਹਰ ਦੀ ਦ੍ਰਿਸ਼ਟੀ ਨਾਲ ਤੱਕਿਆ ਅਤੇ ਮੁਸਕਰਾਏ, ਪ੍ਰਸੰਨ ਹੋ ਕੇ ਵਰ ਦਿੱਤੇ।

*ਜਨਮ ਧੰਨ ਜਗ ਭਯੋ ਤੁਹਾਰਾ।*
*ਰਹਯੋ ਸੁਧਾਰਤਿ ਗੁਰ ਘਰ ਕਾਰਾ।*

(ਗੁ: ਪ੍ਰ: ਸੂ: ਰਾਸਿ ੮, ਅੰਸੂ ੩੫)

ਬਾਬਾ ਬਿਧੀ ਚੰਦ ਜੀ ਤੁਹਾਡਾ ਜਨਮ ਧੰਨ ਹੈ। ਜਗਤ ਵਿਚ ਜਨਮ ਪ੍ਰਾਪਤ ਕਰਕੇ ਤੁਸੀਂ ਬੇਅੰਤ ਗੁਰੂ-ਘਰ ਦੇ ਕਾਰਜ ਕੀਤੇ ਹਨ। ਆਪ ਨੇ ਗੁਰੂ ਜੀ ਦੇ ਐਸੇ ਪ੍ਰਸੰਨਤਾ ਵਾਲੇ ਬਚਨ ਸੁਣੇ ਤੇ ਬੜੀ ਨਿਮਰਤਾ ਨਾਲ ਸਤਿਗੁਰੂ ਜੀ ਦੇ ਪਵਿੱਤ੍ਰ ਚਰਨ ਕਮਲਾਂ 'ਤੇ ਨਮਸਕਾਰ ਕੀਤੀ ਅਤੇ ਬੇਨਤੀ ਕੀਤੀ—ਗ਼ਰੀਬ ਨਿਵਾਜ਼ ਜੀ ਆਪ ਹੀ ਸਭ ਕਾਰਜ ਦੇ ਕਰਨ ਕਰਾਉਣ ਵਾਲੇ ਹੋ ਆਪ ਨੇ ਕ੍ਰਿਪਾ ਕੀਤੀ ਹੈ। ਆਪ ਇਸ ਕਾਰਜ ਵਿਚ ਸਹਾਈ ਹੋਏ ਹੋ। ਆਪ ਜੀ ਦੀ ਬਖ਼ਸ਼ਿਸ਼ ਦਾ ਸਦਕਾ ਹੀ ਸਰਬ ਸੰਗਤਾਂ ਪ੍ਰਸੰਨ ਹੋਈਆਂ। ਇਹ ਭੇਟਾ ਸੰਗਤਾਂ ਨੇ ਭੇਜੀਆਂ ਹਨ, ਆਪ ਕ੍ਰਿਪਾ ਕਰਕੇ ਪ੍ਰਵਾਨ ਕਰੋ।

*ਬਸਨ ਬਿਭੂਖਨ ਧਨ ਗਨ ਲਿਆਯੋ,*
*ਸ੍ਰੀ ਸਤਿਗੁਰ ਕੇ ਅਗਰ ਟਿਕਾਯੋ।*

(ਗੁ: ਪ੍ਰ: ਸੂ: ਰਾਸਿ ੮, ਅੰਸੂ ੩੫)

ਮੀਰੀ ਪੀਰੀ ਦੇ ਮਾਲਕ ਨੇ ਬਾਬਾ ਬਿਧੀ ਚੰਦ ਜੀ ਨੂੰ ਆਪਣੀ ਗਲਵੱਕੜੀ ਵਿਚ ਲੈ ਕੇ ਛਾਤੀ ਨਾਲ ਲਾਇਆ। ਐਸੀ ਮਹਾਨ ਬਖ਼ਸ਼ਿਸ਼ ਕੀਤੀ ਜਿਸ ਪ੍ਰਾਪਤੀ ਵਾਸਤੇ ਰਿਖੀ ਮੁਨੀ ਸੈਂਕੜੇ ਬਰਸ ਤਪ ਕਰਦੇ ਹਨ। ਸਤਿਗੁਰਾਂ ਨੇ ਕ੍ਰਿਪਾ ਕਰਕੇ ਬ੍ਰਹਮ ਗਯਾਨ ਹਿਰਦੇ ਵਿਚ ਵਸਾ ਦਿੱਤਾ।

*ਗਹਿ ਭੁਜ ਪ੍ਰਭ ਨਿਜ ਕੰਠ ਲਗਾਯੋ।*
*ਬ੍ਰਹਮ ਗਯਾਨ ਮਨ ਬਿਖੈ ਟਿਕਾਯੋ।*

(ਗੁ: ਪ੍ਰ: ਸੂ: ਰਾਸਿ ੮, ਅੰਸੂ ੩੫)

ਸਤਿਗੁਰੂ ਜੀ ਬਹੁਤ ਪ੍ਰਸੰਨ ਹੋਏ ਅਤੇ ਬਾਬਾ ਜੀ ਨੂੰ ਆਪਣੇ ਪਾਸ ਹੀ ਰਖਦੇ। ਆਪਣੇ ਮਨ ਦੀ ਨਿੱਜੀ ਕੋਈ ਗੱਲ ਹੋਵੇ ਜੋ ਹੋਰ ਕਿਸੇ ਨਾਲ ਨਾ ਕਰਨੀ ਹੋਵੇ ਪਰ ਬਾਬਾ ਜੀ ਨਾਲ ਕਰ ਲੈਂਦੇ। ਬਾਬਾ ਜੀ ਨੂੰ ਸਤਿਗੁਰਾਂ ਆਪਣਾ ਸੀਨਾ ਬਣਾ ਲਿਆ ਸੀ।



*ਅਧਿਕ ਪ੍ਰਸੰਨ ਹੋਇ ਢਿਗ ਰਾਖੈ।*
*ਨਿਜ ਮਨ ਬਾਤ ਤਾਂਹਿ ਸੋ ਭਾਖੈ।*

(ਗੁ: ਪ੍ਰ: ਸੂ: ਰਾਸਿ ੮, ਅੰਸੂ ੩੫)

ਗ਼ਰੀਬ ਨਿਵਾਜ਼ ਕੀਰਤਪੁਰ ਸਾਹਿਬ ਵਿਚ ਮਹਾਨ ਗੁਰਸਿਖੀ ਦਾ ਪ੍ਰਚਾਰ ਕਰ ਰਹੇ ਸਨ। ਸਿੱਖ ਸੰਗਤਾਂ ਦੂਰ ਦੂਰ ਤੋਂ ਆਉਂਦੀਆਂ ਅਤੇ ਦਰਸ਼ਨ ਕਰ ਨਿਹਾਲ ਹੁੰਦੀਆਂ। ਇਸ ਪ੍ਰਸੰਗ ਤੋਂ ਬਾਬਾ ਬਿਧੀ ਚੰਦ ਜੀ ਦੇ ਜੀਵਨ ਦੀ ਗਿਆਤ ਪ੍ਰਗਟ ਹੁੰਦੀ ਹੈ। ਉਹਨਾਂ ਨੇ ਗੁਰੂ ਕੀ ਸੇਵਾ ਕਰਕੇ ਕਿਤਨੀ ਬਖ਼ਸ਼ਿਸ਼ ਪ੍ਰਾਪਤ ਕਰ ਲਈ। ਸਤਿਗੁਰਾਂ ਨੇ ਪ੍ਰਸੰਨ ਹੋ ਕੇ ਕਿਹਾ—'ਤੇਰੇ ਤੇ ਮੇਰੇ' ਵਿਚ ਕੋਈ ਅੰਤਰ ਹੀ ਨਹੀਂ ਰਿਹਾ ਤੁਸੀਂ ਸਾਡਾ ਰੂਪ ਹੋ ਗਏ ਹੋ। ਜੋ ਸਿੱਖ ਗੁਰੂ ਕਾ ਹੋ ਜਾਂਦਾ ਹੈ ਉਸ ਉਪਰ ਐਸੀਆਂ ਬਖ਼ਸ਼ਿਸ਼ਾਂ ਹੁੰਦੀਆਂ ਹਨ। ਸਾਨੂੰ ਵੀ ਇਸ ਪ੍ਰਕਰਣ ਵਿਚੋਂ ਉਪਦੇਸ਼ ਲੈਣਾ ਚਾਹੀਦਾ ਹੈ ਅਸੀਂ ਵੀ ਗੁਰਸਿਖੀ ਧਾਰਨ ਕਰਕੇ ਸਤਿਗੁਰਾਂ ਦੀ ਪ੍ਰਸੰਨਤਾ ਪ੍ਰਾਪਤ ਕਰਕੇ ਜੀਵਨ ਬਤੀਤ ਕਰੀਏ। ਸਾਡਾ ਵੀ ਜੀਵਨ ਸਫਲ ਹੋ ਜਾਏਗਾ।

## ਕੀਰਤਪੁਰ ਸੇਵਾ ਕਰਨੀ ਅਤੇ ਆਪਣੇ ਸਪੁਤ੍ਰ ਬਾਬਾ ਲਾਲ ਚੰਦ ਜੀ ਨੂੰ ਗੁਰੂ ਚਰਨਾਂ ਨਾਲ ਜੋੜਨਾ

*ਜੋ ਜੋ ਹੁਕਮ ਭਇਆ ਸਾਹਿਬ ਕਾ*
*ਸੋ ਮਾਥੈ ਲੈ ਮਾਨਿਓ॥*

ਮੀਰੀ ਪੀਰੀ ਦੇ ਮਾਲਕ ਕੀਰਤਪੁਰ ਵਿਚ ਬਿਰਾਜਮਾਨ ਸਨ। ਸਵੇਰੇ ਸ਼ਾਮ ਦੀਵਾਨ ਸਜਦੇ ਅਤੇ ਰਬਾਬੀ ਗੁਰੂ ਕੀ ਬਾਣੀ ਦਾ ਮਨੋਹਰ ਕੀਰਤਨ ਗਾਇਣ ਕਰਦੇ। ਸੰਗਤਾਂ ਸਤਿਗੁਰੂ ਜੀ ਦੇ ਦਰਸ਼ਨ ਕਰਕੇ ਮਨ ਬਾਂਛਤ ਫਲ ਪਾਉਂਦੀਆਂ। ਗ਼ਰੀਬ ਨਿਵਾਜ਼ ਸੰਗਤ ਨੂੰ ਗੁਰਸਿਖੀ ਦ੍ਰਿੜ੍ਹ ਕਰਨ ਦਾ ਉਪਦੇਸ਼ ਦਿੰਦੇ। ਗੁਰਸਿਖ ਮਹਾਰਾਜ ਜੀ ਤੋਂ ਉਪਦੇਸ਼ ਸੁਣ ਦ੍ਰਿੜ੍ਹ ਕਰਕੇ, ਗੁਰਸਿਖੀ ਨਿਭਾਉਂਦੇ। ਕੀਰਤਪੁਰ ਵਿਚ ਸੰਗਤਾਂ ਦੀ ਭਾਰੀ

ਆਵਾਜਾਈ ਜਾਰੀ ਰਹਿੰਦੀ ਸੀ, ਦੇਗ਼ ਤੇ ਲੰਗਰ ਨਿਤਪ੍ਰਤਿ ਹਰ ਵੇਲੇ ਵਰਤਦਾ, ਕੋਈ ਵੀ ਲੰਗਰ ਵਿਚ ਆਉਂਦਾ ਤ੍ਰਿਪਤ ਹੋ ਕੇ ਜਾਂਦਾ ਸੀ। ਗੁਰਸਿਖ ਸਤਿਗੁਰੂ ਜੀ ਦੀ ਹਾਜ਼ਰੀ ਵਿਚ ਹੁਕਮ ਅਨੁਸਾਰ ਰਹਿ ਕੇ ਸੇਵਾ ਸਿਮਰਨ ਕਰਦੇ ਅਤੇ ਪ੍ਰਸੰਨਤਾ ਲੈਂਦੇ। ਸਤਿਗੁਰੂ ਜੀ ਦੇ ਮਹਾਨ ਅਨਿਨ ਗੁਰਸਿਖ, ਪਰਉਪਕਾਰੀ, ਯੋਧੇ ਜਰਨੈਲ, ਮਹਾਨ ਵਿਦਵਾਨ ਅਤੇ ਗੁਰਮਤਿ ਤੋਂ ਸੁਲਝੇ ਹੋਏ ਪ੍ਰਚਾਰਕ ਬਹਾਦਰ ਬਾਬਾ ਬਿਧੀ ਚੰਦ ਜੀ ਹੁਕਮ ਅਨੁਸਾਰ ਕੀਰਤਪੁਰ ਵਿਚ ਰਹਿ ਕੇ ਸੇਵਾ ਕਰਦੇ ਸਨ। ਗ਼ਰੀਬ ਨਿਵਾਜ਼ ਜੀ ਨੇ ਆਪ ਜੀ ਨੂੰ ਅਨੇਕ ਪ੍ਰਕਾਰ ਦੀ ਸੇਵਾ ਸੌਂਪਨਾ ਕੀਤੀ ਹੋਈ ਸੀ। ਆਪ ਜੀ ਹਰ ਪ੍ਰਕਾਰ ਦੀ ਸੇਵਾ ਬੜੇ ਪ੍ਰੇਮ ਅਤੇ ਸ਼ਰਧਾ ਨਾਲ ਕਰਦੇ ਸਨ।

*ਜੈਸੀ ਆਗਿਆ ਕੀਨੀ ਠਾਕੁਰ ਤਿਸ ਤੇ ਮੁਖਿ ਨਹੀ ਮੋਰਿਓ।*

ਬਾਬਾ ਜੀ ਦੀਆਂ ਮਹਾਨ ਸੇਵਾਵਾਂ ਦਾ ਜ਼ਿਕਰ ਤਾਂ ਪਿੱਛੇ ਵੀ ਕਾਫੀ ਹੋਇਆ ਹੈ। ਇਥੇ ਕੁਝ ਜ਼ਿਕਰ ਕੀਰਤਪੁਰ ਵਿਚ ਰਹਿੰਦਿਆਂ ਦਾ ਵਰਣਨ ਕੀਤਾ ਹੈ। ਜਦੋਂ ਆਪ ਜੀ ਅਗਨ ਕੋਨ ਸਮੁੰਦਰ ਦੇ ਟਾਪੂ ਮੈਨਾਕਪੁਰ ਤੋਂ ਸਿੱਖੀ ਦਾ ਪ੍ਰਚਾਰ ਕਰਕੇ ਵਾਪਸ ਆਏ ਤਾਂ ਕੁਝ ਸਮਾਂ ਕੀਰਤਪੁਰ ਵਿਚ ਬਤੀਤ ਕੀਤਾ। ਸਤਿਗੁਰੂ ਜੀ ਨੇ ਬਾਬਾ ਜੀ ਨੂੰ ਗੁਰੂ-ਘਰ ਦੇ ਮਹਾਨ ਕਾਰਜਾਂ ਦੀ ਜ਼ੁੰਮੇਵਾਰੀ ਸੌਂਪੀ ਹੋਈ ਸੀ।

*ਬਿਧੀ ਚੰਦ ਗੁਰ ਸੇਵ ਕਮਾਵੈ।।*
*ਸੁਭਟ ਤੁਰੰਗਨਿ ਕੀ ਸੁਧ ਪਾਵੈ।।*

ਗੁਰੂ ਕੀ ਫ਼ੌਜ ਵਿਚ ਜਿਤਨੇ ਘੋੜੇ ਅਤੇ ਸੂਰਮੇ ਸਨ। ਸੂਰਮਿਆਂ ਦੀ ਦੇਖ ਭਾਲ ਕਰਨੀ, ਖ਼ੁਰਾਕ ਦੇਣੀ ਅਤੇ ਘੋੜਿਆਂ ਦੀ ਦਾਣੇ ਪੱਠੇ ਦੀ ਨਿਗਰਾਨੀ ਕਰਨ ਦੀ ਸਾਰੀ ਸੇਵਾ ਗੁਰੂ ਜੀ ਨੇ ਆਪ ਜੀ ਨੂੰ ਬਖ਼ਸ਼ੀ ਹੋਈ ਸੀ।

*ਲੈਨਿ ਦੇਨਿ ਕੇ ਬਡ ਬਿਵਹਾਰ।*
*ਚਲਹਿ ਦੇਗ ਅਨਤੋਟ ਅਹਾਰ।*
*ਗੁਰ ਕੇ ਅੰਤਹਿਪੁਰ ਪਹੁਚਾਵਨ।*
*ਬਸਤ੍ਰ ਬਿਭੂਖਨ ਜੋ ਮਨ ਭਾਵਨ।। ੪।।*

(ਗੁ: ਪ੍ਰ: ਸੂ: ਰਾਸਿ ੮, ਅੰਸੂ ੪੪)



ਜਿਥੇ ਜ਼ਰੂਰਤ ਹੋਵੇ ਮਾਇਆ ਦੇਣੀ ਜਿਵੇਂ ਗੁਰੂ-ਘਰ ਵਿਚ ਬੇਅੰਤ ਇਮਾਰਤਾਂ ਬਣਨੀਆਂ ਅਤੇ ਗੁਰੂ ਕਾ ਲੰਗਰ ਅਟੁੱਟ ਚਲਦਾ ਸੀ। ਜਿਥੇ ਵੀ ਗੁਰੂ-ਘਰ ਦਾ ਲੈਣ ਦੇਣ ਦਾ ਵਿਹਾਰ ਹੋਵੇ, ਮਹਾਰਾਜ ਜੀ ਨੇ ਖ਼ਜ਼ਾਨੇ ਦੀ ਸੌਂਪਨਾ ਆਪ ਜੀ ਨੂੰ ਕੀਤੀ ਹੋਈ ਸੀ।

ਸੰਗਤਾਂ ਆਪੋ ਆਪਣੇ ਦੇਸ਼ਾਂ ਵਿਚੋਂ ਸਤਿਗੁਰੂ ਜੀ ਨੂੰ ਅਰਪਨ ਕਰਨ ਲਈ ਬਹੁਮੁੱਲੇ ਮਨਭਾਉਂਦੇ ਬਸਤ੍ਰ, ਗਹਿਣੇ ਅਤੇ ਹੋਰ ਸੁੰਦਰ ਭੇਟਾ ਲਿਆਉਂਦੀਆਂ ਸਨ। ਐਸੀ ਬਹੁਮੁੱਲੀ ਭੇਟਾ ਨੂੰ ਮਹਿਲਾਂ ਵਿਚ ਪਹੁੰਚਾਉਣਾ ਇਹ ਸਭ ਆਪ ਜੀ ਦੀ ਜ਼ਿੰਮੇਵਾਰੀ ਸੀ।

*ਗੁਰ ਮਰਜੀ ਕੋ ਲਖਿ ਇਕ ਬੇਰਿ।*
*ਤਿਸੀ ਰੀਤਿ ਬਰਤਹਿ ਨਿਤ ਹੇਰਿ।*
*ਲਾਲ ਚੰਦ ਨਿਜ ਨੰਦਨ ਭਾਯੋ।*
*ਨਿਸ ਦਿਨ ਗੁਰ ਸੇਵਾ ਮਹਿ ਲਾਯੋ।*

(ਗੁ: ਪ੍ਰ: ਸੂ: ਰਾਸਿ, ਅੰਸੂ ੪੪)

ਸਤਿਗੁਰੂ ਜੀ ਦਾ ਜੋ ਵੀਚਾਰ (ਫੁਰਨਾ) ਹੁੰਦਾ ਇਕ ਵਾਰ ਜਾਣ ਕੇ ਉਸ ਰੀਤਿ ਅਨੁਸਾਰ, ਆਪ ਜੀ ਨਿਤ ਸੇਵਾ ਦਾ ਵਿਹਾਰ ਕਰਦੇ। ਆਪ ਜੀ ਆਪਣੇ ਸਪੁੱਤਰ ਲਾਲ ਚੰਦ ਨੂੰ ਰਾਤ ਦਿਨ ਗੁਰੂ ਜੀ ਦੀ ਸੇਵਾ ਵਿਚ ਜੋੜੀ ਰਖਦੇ। ਲਾਲ ਚੰਦ ਜੀ ਆਪਣੇ ਪਿਤਾ ਜੀ ਦੇ ਅਨੁਸਾਰੀ ਹੋ ਕੇ ਆਗਿਆ ਦਾ ਪਾਲਨ ਕਰਦੇ ਰਹਿੰਦੇ ਸਨ। ਆਪ ਜੀ ਸਦਾ ਸਤਿਗੁਰਾਂ ਦੇ ਦਰਸਾਏ ਹੋਏ ਗੁਰਮਤਿ ਦੇ ਧਾਰਨੀ ਹੋ ਕੇ ਜੀਵਨ ਬਤੀਤ ਕਰਦੇ ਸਨ।

ਬਾਬਾ ਜੀ ਨੇ ਚਾਰੇ ਜੰਗਾਂ ਵਿਚ ਗੁਰੂ ਕੀ ਫੌਜ ਦੇ ਜਰਨੈਲ ਹੁੰਦੇ ਹੋਇਆਂ ਮਹਾਨ ਬਹਾਦਰੀ ਦਿਖਾਈ, ਵੱਡੇ ਵੱਡੇ ਦੁਸ਼ਮਨਾਂ ਨੂੰ ਮੌਤ ਦੇ ਘਾਟ ਉਤਾਰ ਕੇ ਜਿੱਤ ਪ੍ਰਾਪਤ ਕੀਤੀ। ਆਪ ਅਜਿੱਤ ਸੂਰਮੇ ਸਨ। ਅਜਿੱਤ ਸੂਰਮੇ ਹੋਣ ਕਰਕੇ ਹੀ ਮਹਾਰਾਜ ਜੀ ਨੇ ਆਪ ਜੀ ਨੂੰ ਬਹਾਦਰੀ ਦਾ ਖ਼ਿਤਾਬ ਬਖ਼ਸ਼ਿਆ ਸੀ। ਜੋ ਆਤਮਕ ਗਯਾਨ (ਬ੍ਰਹਮਗਯਾਨ) ਬਹੁਤ ਤਪ ਸਾਧਨ ਨਾਲ ਵੀ ਪ੍ਰਾਪਤ ਹੋਣਾ ਕਠਨ ਹੈ। ਆਪ ਜੀ ਨੇ ਸਤਿਗੁਰਾਂ ਦੀ ਪ੍ਰਸੰਨਤਾ ਪ੍ਰਾਪਤ ਕਰਕੇ ਉਹ ਮਹਾਨ ਬ੍ਰਹਮ ਗਯਾਨ ਦੀ ਅਵਸਥਾ ਪ੍ਰਾਪਤ ਕੀਤੀ ਹੋਈ ਸੀ। ਸਤਿਗੁਰਾਂ ਦੀ ਹਾਜ਼ਰੀ ਵਿਚ ਸੇਵਾ ਅਤੇ

ਸਿਮਰਨ ਦੀ ਮਹਾਨ ਘਾਲਣਾ ਘਾਲੀ ਅਤੇ ਗ਼ਰੀਬ ਨਿਵਾਜ਼ ਜੀ ਦੀ ਪਵਿੱਤ੍ਰ ਰਸਨਾ ਤੋਂ ਅੰਮ੍ਰਿਤ-ਮਈ ਉਪਦੇਸ਼ ਸੁਣ ਕੇ ਹਿਰਦੇ ਵਿਚ ਵਸਾਇਆ ਅਤੇ ਆਪਣੇ ਮਨ ਨੂੰ ਤ੍ਰਿਪਤ ਕੀਤਾ। ਨੇਤ੍ਰਾਂ ਦੇ ਨਾਲ ਗੁਰੂ ਜੀ ਦੇ ਦਰਸ਼ਨ ਕੀਤੇ, ਕੰਨਾਂ ਨਾਲ ਗੁਰ-ਉਪਦੇਸ਼ ਸੁਣਿਆ। ਸਤਿਗੁਰੂ ਜੀ ਦੇ ਚਰਨਾਂ 'ਤੇ ਸੀਸ ਅਰਪਨ ਕੀਤਾ, ਹੱਥਾਂ ਨਾਲ ਸੇਵਾ ਕੀਤੀ। ਗੁਰੂ-ਘਰ ਦੇ ਮਹਾਨ ਕਾਰਜਾਂ ਲਈ ਚਲ ਕੇ ਗਏ ਅਤੇ ਆਪਣੇ ਚਰਨ ਕ੍ਰਿਤਾਰਥ ਕੀਤੇ। ਆਪ ਜੀ ਨੇ ਆਪਣੇ ਸਰੀਰ ਨੂੰ ਇਸ ਤਰ੍ਹਾਂ ਪਵਿੱਤ੍ਰ ਕੀਤਾ।

ਸ੍ਰੀ ਮੁਖਵਾਕਿ ਸੁਨਤਿ ਸੁਖੁ ਮਾਨਿ।
ਕਰੇ ਕ੍ਰਿਤਾਰਥ ਦ੍ਰਿਗ ਅਰ ਕਾਨ।। ੭।।
ਸਫਲ ਸੀਸ ਪਦ ਬੰਦਨ ਧਰਤਿ।
ਤਿਮ ਹਾਥਨਿ ਤੇ ਸੇਵਾ ਕਰਤਿ।
ਗੁਰ ਕਾਰਜ ਮਹਿ ਇਤ ਉਤਚਲੇ।
ਕੀਨਸਿ ਚਰਨ ਕ੍ਰਿਤਾਰਥ ਭਲੇ।। ੮।।

(ਗੁ: ਪ੍ਰ: ਸੂ: ਰਾਸਿ ੮, ਅੰਸੂ ੪੪)

ਪਾਵ ਸੁਹਾਵੇ ਜਾਂ ਤਉ ਧਿਰ ਜੁਲਦੇ ਸੀਸ ਸੁਹਾਵਾ ਚਰਨੀ।
ਮੁਖਿ ਸੁਹਾਵਾ ਜਾ ਤਉ ਜਸ ਗਾਵੈ ਜੀਉ ਪਇਆ ਤਉ ਸਰਨੀ।

ਭੱਟਾਂ ਨੇ ਸ੍ਰੀ ਗੁਰੂ ਅਮਰਦਾਸ ਜੀ ਦੀ ਉਸਤਤ ਦੇ ਸਵੱਯੇ ਵਰਣਨ ਕਰਦਿਆਂ ਕਥਨ ਕੀਤਾ ਹੈ।

ਚਰਨ ਤ ਪਰ ਸਕਯਥ ਚਰਣ ਗੁਰ ਅਮਰ ਪਵਲਿਰਯ।।
ਹਥ ਤ ਪਰ ਸਕਯਥ ਹਥੰ ਲਗਹਿ ਗੁਰ ਅਮਰਪਯ।।
ਜੀਹ ਤ ਪਰ ਸਕਯਥ ਜੀਹ ਗੁਰ ਅਮਰ ਭਣਿਜੈ।।
ਨੈਣ ਤ ਪਰ ਸਕਯਥ ਨਯਣਿ ਗੁਰ ਅਮਰੁ ਪਿਖਿਜੈ।।
ਸ੍ਵਵਣ ਤ ਪਰ ਸਕਯਥ ਸ੍ਵਵਣਿ ਗੁਰੁ ਅਮਰੁ ਸੁਣਿਜੈ।।
ਸਕਯਥ ਸੁ ਹੀਉ ਜਿਤੁ ਹੀਅ ਬਸੈ,
ਗੁਰ ਅਮਰਦਾਸ ਨਿਜ ਜਗਤ ਪਿਤ।।
ਸਕਯਥ ਸੁ ਸਿਰੁ ਸਿਰੁ ਜਾਲਪ ਭਣੈ,
ਜੁ ਸਿਰੁ ਨਿਵੈ ਗੁਰ ਅਮਰ ਨਿਤ।। ੧।। ੧੦।।

(੧੩੯੪)



ਆਪ ਜੀ ਨੇ ਆਪਣੀ ਸਾਰੀ ਅਵਸਥਾ ਸਤਿਗੁਰਾਂ ਦੀ ਸੇਵਾ ਕਰਦਿਆਂ ਬਤੀਤ ਕੀਤੀ। ਆਪਣੇ ਜੀਵਨ ਦਾ ਸਮਾਂ ਬਤੀਤ ਕਰਦਿਆਂ ਆਪਣੇ ਆਪ ਨੂੰ ਵਡਭਾਗੇ ਬਣਾਇਆ। ਸਤਿਗੁਰਾਂ ਦੇ ਦਰਸ਼ਨ ਕਰਦਿਆਂ ਸਰੀਰ ਬਿਰਧ ਅਵਸਥਾ ਵਿਚ ਆ ਗਿਆ। ਆਪ ਜੀ ਨੂੰ ਹਰ ਪ੍ਰਕਾਰ ਦੀ ਸ਼ਕਤੀ ਪ੍ਰਾਪਤ ਹੋ ਗਈ ਸੀ। ਹਿਰਦੇ ਵਿਚ ਅੰਤਰਜਾਮਤਾ ਹੋ ਗਈ ਅਤੇ ਕ੍ਰਿਪਾਲੂ ਸਤਿਗੁਰਾਂ ਤੋਂ ਮੋਖ ਦੀ ਰੀਤੀ ਪ੍ਰਾਪਤ ਕਰ ਲਈ ਸੀ। ਆਪ ਜੀ ਨੇ ਜਾਣਿਆ ਕਿ ਮੇਰੀ ਆਰਬਲਾ ਪੂਰੀ ਹੋਣ ਵਾਲੀ ਹੈ ਅਤੇ ਆਪਣਾ ਅੰਤਮ ਸਮਾਂ ਨਜ਼ਦੀਕ ਜਾਣਿਆ।

ਸੇਵਤਿ ਸਗਰੀ ਬੈਸ ਬਿਤਾਈ।
ਧੰਨਿ ਜਨਮ ਕਰਿ ਕੈ ਗਤਿ ਪਾਈ।
ਭਯੋ ਬ੍ਰਿਧ ਗੁਰ ਦਰਸ ਨਿਹਾਰਤਿ।
ਸਰਬ ਪ੍ਰਕਾਰ ਸਕਤਿ ਕੋ ਧਾਰਤਿ।। ੯।।
ਅੰਤ੍ਰਜਾਮਤਾ ਆਦਿਕ ਭਈ।
ਗੁਰ ਕ੍ਰਿਪਾਲ ਤੇ ਗਤਿ ਮਤਿ ਲਈ।
ਸਗਲ ਆਰਬਲ ਬਿਤੀ ਪਛਾਨੀ।
ਅੰਤ ਗਤੀ ਅਪਨੀ ਮਨ ਜਾਨੀ।। ੧੦।।

ਬਾਬਾ ਬਿਧੀ ਚੰਦ ਜੀ ਨੇ ਆਪਣਾ ਜੀਵਨ ਇਸ ਪ੍ਰਕਾਰ ਗੁਰੂ-ਘਰ ਦੀ ਸੇਵਾ, ਸਿਮਰਨ ਅਤੇ ਮਹਾਨ ਕਾਰਜ ਕਰਦਿਆਂ ਬਤੀਤ ਕੀਤਾ। ਆਪ ਸਤਿਗੁਰੂ ਜੀ ਦੇ ਅਨਿਨ ਪਿਆਰੇ ਪ੍ਰਮੁਖ ਸਿੱਖ ਸਨ। ਹਰ ਪ੍ਰਕਾਰ ਨਾਲ ਆਪ ਜੀ ਨੂੰ ਵਡਿਆਈ ਪ੍ਰਾਪਤ ਸੀ। ਭਾਈ ਗੁਰਦਾਸ ਜੀ ਨੇ ਬਾਬਾ ਬਿਧੀ ਚੰਦ ਜੀ ਨੂੰ ਬਿਬੇਕ (ਉਜੱਵਲ) ਬੁਧ ਅਤੇ ਪਵਿੱਤਰ ਵਿਚਾਰਾਂ ਵਾਲੇ ਕਥਨ ਕੀਤਾ ਹੈ।

ਬਿਧੀ ਚੰਦ ਬੁਧ ਬਿਮਲ ਵੀਚਾਰ।

ਆਪ ਜੀ ਨੇ ਆਪਣੇ ਪ੍ਰਵਾਰ ਨੂੰ ਵੀ ਭਲੀ ਭਾਂਤ ਸਤਿਗੁਰਾਂ ਦੀ ਸੇਵਾ ਵਿਚ ਜੋੜਿਆ ਹੋਇਆ ਸੀ। ਬਾਬਾ ਜੀ ਨੇ ਆਪਣਾ ਜੀਵਨ ਤਾਂ ਸਫਲ ਬਣਾਇਆ ਬਲਕਿ ਆਪਣੀਆਂ ਆਉਣ ਵਾਲੀਆਂ ਕੁਲਾਂ ਨੂੰ ਵੀ ਕ੍ਰਿਤਾਰਥ ਕਰਵਾਇਆ।

ਮੰਨੈ ਤਰੈ ਤਾਰੇ ਗੁਰ ਸਿਖ।।

(ਸ੍ਰੀ ਜਪੁਜੀ ਸਾਹਿਬ)

ਜੋ ਗੁਰਸਿਖ ਬਾਬਾ ਜੀ ਦੇ ਜੀਵਨ ਤੋਂ ਸਿਖਿਆ ਲੈ ਕੇ ਸਤਿਗੁਰਾਂ ਦੀ ਸਿੱਖੀ ਪ੍ਰਾਪਤ ਕਰਕੇ ਨਾਮ ਜਪਣਗੇ ਅਤੇ ਸੇਵਾ ਕਰਨਗੇ, ਉਹ ਵੀ ਅਵੱਸ਼ ਆਪਣੀ ਜੀਵਨ ਯਾਤਰਾ ਨੂੰ ਸਫਲ ਕਰ ਲੈਣਗੇ।

ਸਫਲ ਸਫਲ ਭਈ ਸਫਲ ਯਾਤਰਾ,
ਆਵਣ ਜਾਣ ਰਹੇ ਮਿਲੇ ਸਾਧਾ।

## ਦੇਉ ਨਗਰ ਪਹੁੰਚਣ ਦੀ ਆਗਿਆ ਮੰਗਣੀ ਗੁਰੂ ਜੀ ਨੇ ਬਾਬਾ ਲਾਲ ਚੰਦ ਨੂੰ ਵਰ ਦੇਣੇ

ਸਤਿਗੁਰੂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਆਗਿਆ ਦਾ ਪਾਲਨ ਕਰਦੇ ਹੋਏ ਬਾਬਾ ਜੀ ਕੀਰਤਪੁਰ ਵਿਚ ਸੇਵਾ ਅਤੇ ਸਿਮਰਨ ਕਰਦੇ ਸਨ। ਬਾਬਾ ਬਿਧੀ ਚੰਦ ਜੀ ਗੁਰੂ ਜੀ ਦੇ ਦਰਸ਼ਨ ਕਰਕੇ ਜੀਵਨ ਦਾ ਭਾਰੀ ਲਾਹਾ ਲੈ ਰਹੇ ਸਨ। ਸੁੰਦਰ ਸ਼ਾਹ ਨਾਲ ਜੋ ਆਪ ਬਚਨ ਕਰ ਆਏ ਸਨ ਉਸਨੂੰ ਪੂਰਾ ਕਰਨ ਲਈ ਗੁਰਦੇਵ ਜੀ ਦੇ ਹਜ਼ੂਰ ਬੇਨਤੀ ਕੀਤੀ।

ਸੁੰਦਰ ਸ਼ਾਹੁ ਸੰਗ ਤਕਰਾਰ।
ਪਹੁੰਚਨਿ ਤਿਸਕੇ ਨਿਕਟਿ ਪਧਾਰਿ।
ਚਿਤ ਮੈ ਸਮਝ ਗੁਰੂ ਢਿਗ ਆਇਵ।
ਹਾਥ ਜੋਰਿ ਕਰਿ ਬਿਨੈ ਅਲਾਇਵ।

(ਗੁ: ਪ੍ਰ: ਸੂ: ਰਾਸਿ ੮, ਅੰਸੂ ੪੪)

ਸੁੰਦਰ ਸ਼ਾਹ ਨਾਲ ਕੀਤਾ ਹੋਇਆ ਜੋ ਇਕਰਾਰ ਸੀ ਕਿ ਮੈਂ ਅੰਤ ਸਮੇਂ ਤੇਰੇ ਪਾਸ ਆ ਜਾਵਾਂਗਾ, ਤੈਨੂੰ ਨਾਲ ਲੈ ਕੇ ਸਰੀਰ ਤਿਆਗਾਂਗਾ। ਉਸ ਅਨੁਸਾਰ ਮਨ ਵਿਚ ਵੀਚਾਰ ਕੇ ਸਤਿਗੁਰੂ ਜੀ ਪਾਸ ਦੋਨੋਂ ਹੱਥ ਜੋੜ ਕੇ ਨਿਮ੍ਰਤਾ ਸਹਿਤ ਅਰਜ਼ ਕੀਤੀ। ਸਤਿਗੁਰੂ ਜੀ ਮੇਰਾ ਅੰਤਮ ਸਮਾਂ



ਨਜ਼ਦੀਕ ਅਨੁਭਵ ਹੋਇਆ ਹੈ। ਆਪ ਜੀ ਤਾਂ ਭੂਤ ਭਵਿੱਖ ਦੇ ਗਿਆਤਾ ਹੋ, ਮੈਂ ਆਪਣੀ ਜਾਣਕਾਰੀ ਵਾਸਤੇ ਤੁਹਾਡੇ ਪਾਸ ਅਰਜ਼ ਕੀਤੀ ਹੈ। ਸੁੰਦਰ ਸ਼ਾਹ ਨਾਲ ਕੀਤਾ ਹੋਇਆ ਜੋ ਕਰਾਰ ਸੀ ਆਪ ਨੇ ਮਹਾਰਾਜ ਜੀ ਨੂੰ ਦੱਸਿਆ। ਸੁੰਦਰ ਸ਼ਾਹ ਦੇ ਨਾਲ ਹੋਈ ਸਾਰੀ ਵਾਰਤਾ ਆਪ ਜੀ ਨੇ ਸਤਿਗੁਰਾਂ ਨੂੰ ਸੁਣਾਈ। ਬਾਬਾ ਜੀ ਨੇ ਆਪਣਾ ਅੰਤਮ ਸਮਾਂ ਨਜ਼ਦੀਕ ਜਾਣ ਕੇ ਮਨ ਵਿਚ ਵੀਚਾਰਿਆ ਕਿ ਜਿਸ ਤਰ੍ਹਾਂ ਮੇਰੇ ਉਪਰ ਸਤਿਗੁਰੂ ਜੀ ਨੇ ਕ੍ਰਿਪਾ ਕਰਕੇ ਆਪਣੀ ਹਾਜ਼ਰੀ ਵਿਚ ਰਖ ਕੇ ਸੇਵਾ ਲਈ ਹੈ। ਇਸ ਪ੍ਰਕਾਰ ਮੈਂ ਆਪਣੇ ਸਪੁੱਤਰ ਲਾਲ ਚੰਦ ਨੂੰ ਆਪ ਤੋਂ ਬਾਅਦ ਸੇਵਾ ਵਿਚ ਜੋੜੀ ਰਖਣ ਦੀ ਅਰਜ਼ ਸਤਿਗੁਰੂ ਜੀ ਦੇ ਪਵਿੱਤ੍ਰ ਚਰਨਾਂ ਵਿਚ ਕਰਾਂ। ਬਾਬਾ ਜੀ ਨੇ ਆਪ ਦੇ ਸਪੁੱਤਰ ਲਾਲ ਚੰਦ ਨੂੰ ਗੁਰੂ ਕੀ ਸੇਵਾ ਕਰਨ ਦੀ ਹਰ ਤਰ੍ਹਾਂ ਦੀ ਸਿਖਿਆ ਦਿੱਤੀ ਹੋਈ ਸੀ। ਲਾਲ ਚੰਦ ਨੂੰ ਸਤਿਗੁਰੂ ਜੀ ਦੇ ਪਾਸ ਬਿਠਾ ਕੇ ਆਪ ਜੀ ਨੇ ਅਰਜ਼ ਕੀਤੀ।

ਲਾਲ ਚੰਦ ਕੋ ਪਾਸ ਬਿਠਾਇ।
ਸਭਿ ਕਿਛ ਆਪ ਲਖਹੁ ਸੁਖਦਾਇ।
ਤਊ ਬੂਝਿਬੇ ਹੇਤ ਗੁਸਾਈਂ।
ਕਹੌਂ ਬੈਸ ਮਮ ਸਕਲ ਬਿਤਾਈ।। ੧੨।।
ਅੰਤ ਸਮਾਂ ਪਹੁੰਚਯੋ ਅਬਿ ਆਇ।
ਤਜੌਂ ਦੇਹਿ ਤੁਮਰੇ ਗੁਨ ਗਾਇ।
ਇਸ ਮੈ ਏਕ ਹੇਤ ਹੈ ਔਰ।
ਸੁੰਦਰ ਸ਼ਾਹ ਬਸਹਿ ਜਿਸ ਠੌਰ।

(ਗੁ: ਪ੍ਰ: ਸੂ: ਰਾਸਿ ੮, ਅੰਸੂ ੪੪)

ਆਪ ਜੀ ਨੇ ਮਹਾਰਾਜ ਜੀ ਤੋਂ ਦੇਉ ਨਗਰ ਜਾਣ ਲਈ ਆਗਿਆ ਮੰਗਣਾ ਕੀਤੀ। ਸਤਿਗੁਰੂ ਜੀ! ਸੁੰਦਰ ਸ਼ਾਹ ਨਾਲ ਬਚਨ ਕਰ ਆਇਆ ਹਾਂ। ਉਸ ਦੇ ਪਾਸ ਜਾ ਕੇ ਸਰੀਰ ਤਿਆਗਣਾ ਹੈ। ਗ਼ਰੀਬ ਨਿਵਾਜ਼ ਜੀ ਮੇਰੀ ਤੇ ਸੁੰਦਰ ਸ਼ਾਹ ਦੀ ਉਮਰ ਦਾ ਸਮਾਂ ਨਜ਼ਦੀਕ ਹੈ। ਉਸ ਕੀਤੇ ਹੋਏ ਬਚਨ ਨੂੰ ਪੂਰਾ ਕਰਨ ਦੀ ਆਗਿਆ ਮੰਗਦਾ ਹਾਂ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਬਾਬਾ ਬਿਧੀ ਚੰਦ ਜੀ ਦੇ ਬਚਨ ਸੁਣ ਕੇ ਥੋੜ੍ਹਾ ਜਿਹਾ

ਮੁਸਕਰਾਏ ਅਤੇ ਕਿਹਾ—ਭਾਈ ਜੀ ਆਪ ਤਾਂ ਹਰ ਪ੍ਰਕਾਰ ਦੀ ਤਿਆਰੀ ਕਰ ਸਾਡੇ ਪਾਸ ਆਏ ਹੋ। ਸੱਚੇ ਪਾਤਸ਼ਾਹ ਦਾ ਆਪਣੇ ਪਾਸੋਂ ਵਿਛੋੜਨ ਨੂੰ ਚਿਤ ਤਾਂ ਨਹੀਂ ਸੀ ਕਰਦਾ ਪਰ ਪਰਮੇਸ਼ਰ ਦੀ ਬਣਾਈ ਮਰਯਾਦਾ ਨੂੰ ਪੂਰਾ ਕਰਨ ਲਈ ਹਜ਼ੂਰ ਨੇ ਪਵਿੱਤ੍ਰ ਵਾਕ ਕਿਹਾ। ਭਾਈ ਬਿਧੀ ਚੰਦ ਜੀ ਜੋ ਬਚਨ ਤੁਸੀਂ ਸੁੰਦਰ ਸ਼ਾਹ ਨਾਲ ਕਰਕੇ ਆਏ ਹੋ ਉਹ ਪੂਰਾ ਕਰਨਾ ਹੀ ਚਾਹੀਦਾ ਹੈ। ਤੁਸੀਂ ਉਸ ਨੂੰ ਲੈ ਕੇ ਗੁਰਪੁਰੀ ਜਾਣਾ ਕਰੋ। ਅਸੀਂ ਵੀ ਥੋੜ੍ਹੇ ਸਮੇਂ ਤਕ ਗੁਰਪੁਰੀ ਆ ਜਾਵਾਂਗੇ। ਇਸ ਸੰਸਾਰ ਦਾ ਜੋ ਮਿਲਾਪ ਹੈ ਇਸ ਨੂੰ ਮਿਥਿਆ ਜਾਣ ਕੇ ਸੱਚਖੰਡ ਪ੍ਰਯਾਨਾ ਕਰੋ।

*ਮਿਲ ਬਿਛਰਨ ਜਗ ਮੈ ਬਨਾ,*
*ਨਦੀ ਕਾਠ ਸਮ ਜਾਨ।*
*ਐਸੀ ਕਥਾ ਅਨੰਤ ਕਹਿ,*
*ਧੀਰਜ ਦੀਓ ਮਹਾਨ।*

ਬਾਬਾ ਜੀ ਨੇ ਸਤਿਗੁਰੂ ਜੀ ਤੋਂ ਵੈਰਾਗ ਪੂਰਬਕ ਗਿਆਨ ਨਿਪੁੰਨ ਬਚਨ ਸੁਣ ਕੇ ਗੁਰੂ ਜੀ ਦੇ ਚਰਨਾਂ 'ਤੇ ਸੀਸ ਧਰ ਨਮਸਕਾਰ ਕੀਤੀ। ਬਾਬਾ ਜੀ ਆਪਣੇ ਨੇਤ੍ਰਾਂ ਨਾਲ ਬਾਰ ਬਾਰ ਗੁਰੂ ਜੀ ਦੇ ਦਰਸ਼ਨ ਕਰਕੇ ਅਨੰਦ ਹੋ ਰਹੇ ਸਨ।

*ਬਿਧੀ ਚੰਦ ਬੰਦੰਤਿ ਕਰਿ ਬੰਦਿ।*
*ਲਾਲ ਚੰਦ ਦੇਖਯੋ ਢਿਗ ਨੰਦ।। ੧੭।।*

(ਗੁ: ਪ੍ਰ: ਸੂ: ਰਸਿ ੮, ਅੰਸੂ ੪੪)

ਬਾਬਾ ਜੀ ਨੇ ਲਾਲ ਚੰਦ ਨੂੰ ਗੁਰੂ ਜੀ ਦੀ ਸ਼ਰਨੀ ਪਾਇਆ। ਉਸ ਨੂੰ ਆਪ ਜੀ ਨੇ ਕਪਟ (ਛਲ) ਤੋਂ ਰਹਿਤ ਹੋ ਕੇ ਸੇਵਾ ਕਰਨ ਦੀ ਹਰ ਪ੍ਰਕਾਰ ਦੀ ਸੁਮੱਤ ਦਿੱਤੀ ਹੋਈ ਸੀ। ਸਤਿਗੁਰੂ ਜੀ ਦੀ ਹਜ਼ੂਰੀ ਵਿਚ ਬਾਬਾ ਜੀ ਲਾਲ ਚੰਦ ਨੂੰ ਸਿਖਿਆ ਦਿੰਦੇ—ਹੇ ਪੁਤ੍ਰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਪ੍ਰਮੇਸ਼ਰ ਦਾ ਰੂਪ ਹਨ। ਲੋਕ ਪ੍ਰਲੋਕ ਦੇ ਸਰਬ ਸੁਖ ਅਤੇ ਚਾਰ ਪ੍ਰਕਾਰ ਦੀ ਮੁਕਤੀ ਸਤਿਗੁਰਾਂ ਪਾਸੋਂ ਹੀ ਮਿਲਦੀ ਹੈ। ਤੁਸੀਂ ਗੁਰੂ ਕਾ ਸੰਗ ਨਹੀਂ ਤਿਆਗਣਾ ਅਤੇ ਜੋ ਵੀ ਹੁਕਮ ਸਤਿਗੁਰੂ ਜੀ ਕਰਨ, ਉਹ ਤਤ ਛਿਨ ਕਰਨਾ ਗੁਰੂ-ਘਰ ਦਾ ਕਾਰਜ ਕਰਦਿਆਂ ਦੇਰੀ ਨਹੀਂ ਕਰਨੀ।



*ਸੋ ਸਤਿਗੁਰੂ ਕੇ ਪਾਇਨ ਪਾਯੋ।*
*ਸੇਵ ਕਰਨ ਨਿਸ਼ਕਪਟ ਸਿਖਾਯੋ।*
*ਸ੍ਰੀ ਹਰਿਗੋਬਿੰਦ ਗਹਿ ਕਰਿ ਬਾਹੂ।*
*ਦਈ ਧੀਰ ਤੁਮ ਸਮ ਇਸ ਚਾਹੂ।*

(ਗੁ: ਪ੍ਰ: ਸੂ: ਰਾਸਿ ੮, ਅੰਸੂ ੪੪)

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਭਾਈ ਲਾਲ ਚੰਦ ਜੀ ਦੀ ਬਾਂਹ ਫੜ ਕੇ ਆਪਣੀ ਪਵਿੱਤ੍ਰ ਰਸਨਾ ਦੁਆਰਾ ਕਿਹਾ। ਹਜ਼ੂਰ ਨੇ ਧੀਰਜ ਦਿੰਦਿਆਂ ਬਚਨ ਕੀਤਾ ਬਾਬਾ ਬਿਧੀ ਚੰਦ ਜੀ ਅਸੀਂ ਲਾਲ ਚੰਦ ਨੂੰ ਤੁਹਾਡੇ ਸਮਾਨ ਹੀ ਜਾਨਣਾ ਕਰਾਂਗੇ, ਹਜ਼ੂਰ ਨੇ ਪ੍ਰਸੰਨ ਹੋ ਕੇ ਵਰ ਦਿੱਤਾ।

*ਤੋਰ ਮੋਰ ਮੈਂ ਭੇਦ ਨ ਕੋਈ।*
*ਗੁਰ ਸਿਖ ਨਾਮ ਰਹੇ ਅਬਿ ਦੋਈ।*
*ਰੂਪ ਏਕ ਮੇਰੇ ਸੰਗ ਭਯੋ।*
*ਗੁਰ ਘਰ ਕਾਜ ਬਹੁਤ ਤੈਂ ਕਿਯੋ।। ੨੦।।*

(ਗੁ: ਪ੍ਰ: ਸੂ: ਰਾਸਿ ੮, ਅੰਸੂ ੪੪)

ਬਾਬਾ ਬਿਧੀ ਚੰਦ ਜੀ ਤੇਰੇ ਅਤੇ ਮੇਰੇ ਵਿਚ ਕੋਈ ਭੇਦ (ਅੰਤਰ) ਨਹੀਂ ਹੈ। ਗੁਰੂ ਅਤੇ ਸਿੱਖ ਕਰਕੇ ਨਾਮ ਹੀ ਦੋ ਹਨ। ਤੁਸੀਂ ਸੇਵਾ ਸਿਮਰਨ ਕਰਕੇ ਉਚੇ ਆਦਰਸ਼ ਵਾਲਾ ਜੀਵਨ ਬਣਾ ਕੇ ਸਾਡਾ ਹੀ ਰੂਪ ਹੋ ਗਏ ਹੋ। ਤੁਸੀਂ ਗੁਰੂ-ਘਰ ਦੇ ਬਹੁਤ ਕਾਰਜ ਕੀਤੇ ਹਨ।

ਸਤਿਗੁਰੂ ਜੀ ਨੇ ਪਵਿੱਤ੍ਰ ਰਸਨਾ ਤੋਂ ਬਚਨ ਕਿਹਾ, ਬਾਬਾ ਬਿਧੀ ਚੰਦ ਜੀ ਜਿਸ ਪ੍ਰਕਾਰ ਤੁਸੀਂ ਸਾਡੀ ਹਾਜ਼ਰੀ ਵਿਚ ਰਹਿ ਕੇ ਸੇਵਾ ਕਰਕੇ ਸੰਗਤਾਂ ਵਿਚ ਬਹੁਤਾ ਮਾਣ ਸਤਿਕਾਰ ਪ੍ਰਾਪਤ ਕੀਤਾ ਹੈ। ਅੱਗੇ ਤੋਂ ਤੁਹਾਡਾ ਪੁਤ੍ਰ ਲਾਲ ਚੰਦ ਇਸੇ ਪ੍ਰਕਾਰ ਸੇਵਾ ਕਰੇਗਾ।

*ਆਗੇ ਲਾਲ ਚੰਦ ਅਬਿ ਸੇਵਹਿ।*

(ਗੁ: ਪ੍ਰ: ਸੂ: ਰਾਸਿ ੮, ਅੰਸੂ ੪੪)

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਗੱਦੀ ਸੰਸਾਰ ਵਿਚ ਅਟੱਲ ਰਹਿਣੀ ਹੈ, ਤੁਹਾਡੇ ਘਰ ਦੀ ਸਾਂਝ ਇਸੇ ਤਰ੍ਹਾਂ ਗੁਰੂ-ਘਰ ਨਾਲ ਬਣੀ ਰਹੇਗੀ, ਭਾਈ ਬਿਧੀ ਚੰਦ ਜੀ ਸਾਡੇ ਤੋਂ ਉਪਰੰਤ ਜੋ ਗੁਰਤਾ-ਗੱਦੀ 'ਤੇ ਸੁਭਾਏ

ਮਾਨ ਹੋਵੇਗਾ।

*ਹਮ ਪਾਛੈ ਗੁਰਤਾ ਜੋ ਲੇਵਹਿ।*

(ਗੁ: ਪ੍ਰ: ਸੂ: ਰਾਸਿ ੮, ਅੰਸੂ ੪੪)

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਬਾਬਾ ਬਿਧੀ ਚੰਦ ਜੀ ਦੀ ਸੇਵਾ ਤੋਂ ਪ੍ਰਸੰਨ ਹੋ ਕੇ ਉਹਨਾਂ ਉਪਰ ਤਾਂ ਬਖ਼ਸ਼ਿਸ਼ਾਂ ਕੀਤੀਆਂ ਹੀ ਸਨ ਪਰ ਬਾਬਾ ਬਿਧੀ ਚੰਦ ਜੀ ਦੀਆਂ ਆਉਣ ਵਾਲੀਆਂ ਪੁਸ਼ਤਾਂ ਨੂੰ ਬੇਅੰਤ ਵਰ ਬਖ਼ਸ਼ਿਸ਼ ਕੀਤੇ। ਸਤਿਗੁਰੂ ਜੀ ਨੇ ਕਿਹਾ—ਬਾਬਾ ਬਿਧੀ ਚੰਦ ਜੀ ਗੁਰੂ ਘਰ ਨਾਲ ਤੁਹਾਡੀਆਂ ਆਉਣ ਵਾਲੀਆਂ ਪੁਸ਼ਤਾਂ ਦੀ ਸਦੀਵੀ ਸਾਂਝ ਪੈ ਗਈ ਹੈ। ਇਸ ਸਾਂਝ ਵਿਚ ਕੋਈ ਵਿਘਨ ਨਹੀਂ ਪਵੇਗਾ। ਗੁਰੂ-ਘਰ ਦੀ ਅਤੇ ਤੁਹਾਡੀਆਂ ਪੁਸ਼ਤਾਂ ਦੀ ਸਾਂਝ ਸੁਖੈਨ ਹੀ ਨਿਭੇਗੀ।

*ਸਦਾ ਸਾਂਝ ਤੇਰੀ ਪੁਸ਼ਤੈਨੀ।*
*ਨਿਬ ਹੈ ਗੁਰ ਘਰ ਸੰਗਤ ਸੁਖੈਨੀ।*

(ਗੁ: ਪ੍ਰ: ਸੂ: ਰਾਸਿ ੮, ਅੰਸੂ ੪੪)



# ਗੁਰੂ ਜੀ ਤੋਂ ਆਗਿਆ ਲੈ ਕੇ ਦੇਉ ਨਗਰ ਜਾਣਾ ਅਤੇ ਸੁੰਦਰ ਸ਼ਾਹ ਨੂੰ ਨਾਲ ਲੈ ਕੇ ਸਰੀਰ ਤਿਆਗਣਾ

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਬਾਬਾ ਲਾਲ ਚੰਦ ਜੀ ਨੂੰ ਬੇਅੰਤ ਵਰ ਦੇ ਕੇ ਨਿਵਾਜਿਆ। ਸਤਿਗੁਰੂ ਜੀ ਕੀਰਤਪੁਰ ਵਿਚ ਬਾਬਾ ਬਿਧੀ ਚੰਦ ਜੀ ਦੇ ਨਾਲ ਇਸ ਤਰ੍ਹਾਂ ਪਿਆਰ ਦੇ ਬਚਨ ਕਰਦੇ। ਭਾਈ ਬਿਧੀ ਚੰਦ ਤੁਸੀਂ ਗੁਰਦੇਵ ਪਿਤਾ ਤੋਂ ਅੱਜ ਤਕ ਬਹੁਤ ਸੇਵਾ ਕੀਤੀ ਅਤੇ ਕਈ ਮਹਾਨ ਕਾਰਨਾਮੇ ਕੀਤੇ। ਪੰਚਮ ਪਾਤਸ਼ਾਹ ਦੇ ਵਿਸ਼ਵਾਸ-ਪਾਤਰ ਬਣ ਕੇ ਸਤਿਗੁਰੂ ਜੀ ਦੀਆਂ ਮਹਾਨ ਖ਼ੁਸ਼ੀਆਂ ਪ੍ਰਾਪਤ ਕੀਤੀਆਂ। ਮਹਾਰਾਜ ਆਪਣੇ ਅਨਿਨ ਪਿਆਰੇ ਗੁਰਸਿਖ ਨੂੰ ਆਪਣੇ ਪਾਸੋਂ ਵਿਛੋੜਨਾ ਨਹੀਂ ਸੀ ਚਾਹੁੰਦੇ। ਪਰ ਪ੍ਰਮੇਸ਼ਰ ਦੀ ਬਣਾਈ ਹੋਈ ਮਰਯਾਦਾ ਨੂੰ ਪੂਰਨ ਕਰਨ ਲਈ ਕਿਹਾ—ਭਾਈ ਬਿਧੀ ਚੰਦ ਜੀ, ਜੋ ਸੁੰਦਰ ਸ਼ਾਹ ਨਾਲ ਬਚਨ ਕੀਤਾ ਹੈ ਉਸ ਨੂੰ ਨਾਲ ਲੈ ਕੇ, ਗੁਰਪੁਰੀ ਜਾਣਾ ਕਰੋ। ਸਤਿਗੁਰਾਂ ਨੇ ਆਪ ਜੀ ਨੂੰ ਆਗਿਆ ਦੇ ਦਿੱਤੀ। ਬਾਬਾ ਜੀ ਨੇਤ੍ਰਾਂ ਨਾਲ ਵਾਰ ਵਾਰ ਗੁਰੂ ਜੀ ਦੇ ਸਰੂਪ ਦਾ ਦਰਸ਼ਨ ਕਰਦੇ ਅਤੇ ਉਸ ਪ੍ਰਮੇਸ਼ਰ ਰੂਪ ਮੂਰਤਿ ਨੂੰ ਹਿਰਦੇ ਵਿਚ ਵਸਾਇਆ।

*ਇੱਤਿਯਾਦਿਕ ਕਹਿ ਕਰਯੋ ਬਿਸ਼ਰਜਨ।*
*ਬਾਰ ਬਾਰ ਹੇਰਤਿ ਕਰਿ ਅਰਜਨ।*

(ਗੁ: ਪ੍ਰ: ਸੂ: ਰਾਸਿ ੮, ਅੰਸੂ ੪੪)

ਸਤਿਗੁਰੂ ਜੀ ਨੇ ਅਨੇਕ ਪ੍ਰਕਾਰ ਦੇ ਸਤਿਕਾਰ ਵਾਲੇ ਬਚਨ ਕਰਦਿਆਂ ਆਪ ਜੀ ਨੂੰ ਵਿਦਿਆ ਕੀਤਾ। ਬਾਬਾ ਜੀ ਨੇ ਸਤਿਗੁਰੂ ਜੀ ਦੇ ਪਵਿੱਤ੍ਰ ਚਰਨ ਕਮਲਾਂ ਉਪਰ ਸੀਸ ਟਿਕਾ ਨਮਸਕਾਰ ਕੀਤੀ। ਆਪ ਸੇਵਕਾਂ ਨਾਲ ਅਤਿਅੰਤ ਪ੍ਰੇਮ ਕਰਨ ਵਾਲੇ ਮਹਾਨ ਸਤਿਗੁਰੂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਕਮਲ ਵਰਗੇ ਨੇਤ੍ਰਾਂ ਵਿਚ ਜਲ ਆ ਗਿਆ। ਬਾਬਾ ਜੀ ਦਾ ਹਿਰਦਾ ਵੀ ਦ੍ਰਵ ਗਿਆ ਅਤੇ ਨੇਤ੍ਰ ਜਲ ਨਾਲ ਭਰ ਆਏ।

ਚਰਨ ਸਰੋਜ ਨਮੋ ਕਰਿ ਚਲਯੋ।
ਕਮਲ ਬਿਲੋਚਨ ਤੇ ਜਲ ਢਲਯੋ।

(ਗੁ: ਪ੍ਰ: ਸੂ: ਰਾਸਿ ੮, ਅੰਸੂ ੪੪)

ਭਾਈ ਭਾਨਾ ਜੋਧਰਾਇ ਆਦਿ ਗੁਰਸਿਖ ਬਾਬਾ ਜੀ ਨੂੰ ਬੜੇ ਪਿਆਰ ਨਾਲ ਗੱਲਵਕੜੀ ਪਾ ਕੇ ਮਿਲੇ। ਸਾਰੇ ਗੁਰਸਿਖਾਂ ਨੇ ਬਹੁਤਾ ਪਿਆਰ ਜਣਾਇਆ। ਜਿਵੇਂ ਸਹੇਲੀਆਂ ਵਿਛੜਨ ਲੱਗੀਆਂ ਮਿਲਦੀਆਂ ਹਨ, ਉਸ ਪ੍ਰਕਾਰ ਬੜੇ ਪ੍ਰੇਮ ਨਾਲ ਸਾਰੇ ਸਿੱਖ ਮਿਲੇ ਅਤੇ ਸਾਰਿਆਂ ਦੇ ਮਨਾਂ ਵਿਚ ਵੈਰਾਗ ਆ ਗਿਆ। ਉਸ ਵਕਤ ਸਾਰਿਆਂ ਗੁਰਸਿਖਾਂ ਦੇ ਮਨ ਵਿਚ ਇਉਂ ਆ ਰਿਹਾ ਸੀ ਕਿ ਧੰਨ ਹਨ ਬਾਬਾ ਬਿਧੀ ਚੰਦ ਜੀ ਜਿਨ੍ਹਾਂ ਨੇ ਸਤਿਗੁਰਾਂ ਤੋਂ ਮਹਾਨ ਬਖ਼ਸ਼ਿਸ਼ਾਂ ਪ੍ਰਾਪਤ ਕੀਤੀਆਂ ਤੇ ਸੰਗਤਾਂ ਵਿਚ ਰਹਿ ਕੇ ਸੇਵਾ ਕਰ ਕੇ ਆਪਣਾ ਸਾਰਾ ਜੀਵਨ ਬਤੀਤ ਕੀਤਾ ਹੈ। ਐਸੇ ਗੁਰੂ ਕੇ ਪਿਆਰੇ ਅੱਜ ਸਾਡੇ ਨਾਲੋਂ ਸਦੀਵੀ ਵਿਛੋੜਾ ਪਾਉਣ ਲੱਗੇ ਹਨ। ਸੰਗਤ ਮਨ ਵਿਚ ਸੋਚਣ ਲੱਗੀ ਕਿ ਦੁਨੀਆਂ ਮੌਤ ਤੋਂ ਡਰਦੀ ਹੈ। ਜਿਵੇਂ ਵਹਿਮੀ ਸ਼ਾਹ ਫ਼ਕੀਰ ਮੌਤ ਤੋਂ ਡਰਦਾ ਜ਼ਿੰਦਾ ਹੀ ਕਬਰ ਵਿਚ ਪੈ ਗਿਆ ਸੀ। ਜਿਸ ਸਮੇਂ ਕਲਗੀਧਰ ਜੀ ਨੇ ਉਸ ਨੂੰ ਪੁੱਛਿਆ—ਕਹਿਣ ਲੱਗਾ ਜੀ ਮੌਤ ਤੋਂ ਡਰ ਆਉਂਦਾ ਹੈ। ਦਸਮ ਗੁਰੂ ਜੀ ਨੇ ਬਖ਼ਸ਼ਿਸ਼ ਕਰਕੇ ਵਹਿਮੀ ਸ਼ਾਹ ਨੂੰ ਮੌਤ ਦੇ ਭੈ ਤੋਂ ਰਹਿਤ ਕਰ ਦਿੱਤਾ।

ਸਭਨਾਂ ਗੁਰਸਿਖਾਂ ਦੇ ਮਨ ਵਿਚ ਇਹ ਵੀਚਾਰ ਆ ਰਹੀ ਸੀ ਕਿ ਧੰਨ ਹਨ ਸਤਿਗੁਰੂ ਜੀ ਜਿਨ੍ਹਾਂ ਨੇ ਆਪਣੇ ਸਿੱਖਾਂ ਦੇ ਹਿਰਦੇ ਵਿਚੋਂ ਮੌਤ ਦਾ ਡਰ ਦੂਰ ਕਰ ਦਿੱਤਾ ਹੈ। ਬਾਬਾ ਬਿਧੀ ਚੰਦ ਜੀ ਨੂੰ ਆਪਣੇ ਅੰਤਮ ਸਮੇਂ ਦੀ ਗਿਆਤ ਹੋਈ, ਆਪ ਆਗਿਆ ਮੰਗੀ ਤੇ ਖ਼ੁਸ਼ੀ ਨਾਲ ਜਾ ਰਹੇ ਹਨ ਕਿ ਮੈਂ ਹੁਣ ਆਪਣੀ ਜੀਵਨ ਯਾਤਰਾ ਸਫਲ ਕਰਕੇ ਸਰੀਰ ਤਿਆਗ ਕੇ ਗੁਰਪੁਰੀ ਜਾਣਾ ਹੈ।

*ਕਬੀਰ ਜਿਸ ਮਰਨੇ ਤੇ ਜਗੁ ਡਰੈ ਮੇਰੇ ਮਨਿ ਆਨੰਦ॥*
*ਮਰਨੇ ਹੀ ਤੇ ਪਾਈਐ ਪੂਰਨਿ ਪਰਮਾਨੰਦ॥*

ਸਤਿਗੁਰੂ ਜੀ ਅਤੇ ਸਮੂਹ ਸੰਗਤ ਨੇ ਬੜੇ ਪਿਆਰ ਨਾਲ ਬਾਬਾ



ਬਿਧੀ ਚੰਦ ਜੀ ਨੂੰ ਕੀਰਤਪੁਰ ਤੋਂ ਤੋਰਨਾ ਕੀਤਾ। ਬਾਬਾ ਜੀ ਕੀਰਤਪੁਰ ਤੋਂ ਰਵਾਨਾ ਹੋ ਕੇ ਥੋੜ੍ਹੇ ਸਮੇਂ ਵਿਚ ਹੀ ਦੇਉ ਨਗਰ ਸੁੰਦਰ ਸ਼ਾਹ ਦੇ ਪਾਸ ਪਹੁੰਚ ਗਏ।

*ਗਯੋ ਤੁਰਤ ਹੀ ਤੌਨੇ ਦੇਸ਼।*
*ਜਿਹ ਸਿਖ ਸੁੰਦਰ ਸ਼ਾਹੁ ਵਿਸ਼ੇਸ਼।*

ਬਾਬਾ ਬਿਧੀ ਚੰਦ ਜੀ ਨੇ ਸੁੰਦਰ ਸ਼ਾਹ ਦੇ ਡੇਰੇ ਪਹੁੰਚ ਕੇ ਕੀ ਦੇਖਿਆ, ਸੁੰਦਰ ਸ਼ਾਹ ਸਮਾਧੀ ਵਿਚ ਜੁੜਿਆ ਹੋਇਆ ਹੈ। ਜੋ ਆਪ ਜੀ ਉਸ ਨੂੰ ਉਪਦੇਸ਼ ਦੇ ਆਏ ਸਨ ਉਸ ਅਨੁਸਾਰ ਸਿਮਰਨ ਕਰ ਰਿਹਾ ਹੈ ਅਤੇ ਮਨ ਵਿਚ ਬਾਬਾ ਜੀ ਨੂੰ ਯਾਦ ਕਰਦਾ ਹੈ। ਇਕ ਰਸ ਫੁਰਨਿਆਂ ਤੋਂ ਰਹਿਤ ਹੋ ਕੇ ਸਮਾਧੀ ਲਾਈ ਬੈਠਾ ਹੈ, ਮਾਨੋ ਇਉਂ ਪ੍ਰਤੀਤ ਹੋ ਰਿਹਾ ਹੈ ਜਿਵੇਂ ਕਿਸੇ ਤਪੱਸਵੀ ਜੋਗੀ ਨੇ ਬਹੁਤ ਸਮੇਂ ਤੋਂ ਸਮਾਧੀ ਲਾਈ ਹੁੰਦੀ ਹੈ।

*ਜਿਮ ਜੋਗੀਸਰ ਲਾਇ ਸਮਾਧਿ।*
*ਬਿਧੀ ਚੰਦ ਕੋ ਰਹਯੋ ਅਰਾਧਿ॥ ੨੫॥*

(ਗੁ: ਪ੍ਰ: ਸੂ: ਰਾਸਿ ੮, ਅੰਸੂ ੪੪)

ਬਾਬਾ ਬਿਧੀ ਚੰਦ ਜੀ ਨੇ ਸੁੰਦਰ ਸ਼ਾਹ ਨੂੰ ਆਵਾਜ਼ ਦਿੱਤੀ। ਫ਼ਕੀਰ ਜੀ ਸਮਾਧੀ ਖੋਲ੍ਹੋ, ਮੈਂ ਤੇਰੇ ਪਿਆਰ ਦਾ ਪ੍ਰੇਰਿਆ ਹੋਇਆ ਆਪਣੇ ਕੀਤੇ ਹੋਏ ਬਚਨ ਅਨੁਸਾਰ ਤੇਰੇ ਪਾਸ ਪਹੁੰਚ ਗਿਆ ਹਾਂ।

*ਕਹਯੋ ਜਾਇ ਉਠਿਅਹਿ ਮਮ ਪਯਾਰੇ।*
*ਚਲਿ ਆਯੋ ਇਤ ਹੇਤੁ ਤੁਹਾਰੇ॥ ੨੬॥*

(ਗੁ: ਪ੍ਰ: ਸੂ: ਰਾਸਿ ੮, ਅੰਸੂ ੪੪)

ਸੁੰਦਰ ਸ਼ਾਹ ਦੇ ਕੰਨਾਂ ਵਿਚ ਜਿਸ ਵਕਤ ਬਾਬਾ ਜੀ ਦੇ ਬਚਨਾਂ ਦੀ ਆਵਾਜ਼ ਸੁਣਾਈ ਦਿੱਤੀ ਤਾਂ ਸੁਣਦਿਆਂ ਸਾਰ ਹੀ ਹਿਰਦੇ ਨੂੰ ਭਾਰੀ ਅਨੰਦ ਪ੍ਰਾਪਤ ਹੋਇਆ। ਫ਼ਕੀਰ ਜਿਥੇ ਸਮਾਧੀ ਵਿਚ ਇਸਥਿਤ ਸੀ ਉਸ ਵੇਲੇ ਉਸ ਦੇ ਮਨ ਵਿਚ ਕੁਝ ਹਲਚਲੀ ਆਈ ਕਿ ਅੱਖਾਂ ਖੋਹਲ ਕੇ ਦੇਖਾਂ ਮੈਨੂੰ ਕਿਸ ਨੇ ਆਵਾਜ਼ ਮਾਰੀ ਹੈ। ਜਿਸ ਦੀ ਆਵਾਜ਼ ਸੁਣਨ ਨਾਲ ਮੇਰੇ ਮਨ ਨੂੰ ਅਨੰਦ ਪ੍ਰਾਪਤ ਹੋਇਆ ਹੈ। ਜਿਸ ਵਕਤ ਅੱਖਾਂ ਖੋਲ੍ਹੀਆਂ ਤਾਂ ਕੀ ਦੇਖਿਆ ਬਾਬਾ ਬਿਧੀ ਚੰਦ ਜੀ ਜੋ ਉਸਨੂੰ ਜੰਮਣ ਮਰਨ ਦੇ ਚੱਕ੍ਰ ਤੋਂ ਰਹਿਤ ਹੋਣ

ਵਾਲਾ ਗਿਆਨ ਉਪਦੇਸ਼ ਦ੍ਰਿੜ੍ਹ ਕਰਵਾਉਣ ਵਾਲੇ ਉਸਦੇ ਸਾਹਮਣੇ ਖੜ੍ਹੇ ਹਨ।

*ਕਮਲ ਬਿਲੋਚਨ ਖੋਲ੍ਹਿ ਬਿਲੋਕਾ।*
*ਆਗੇ ਖਰੋ ਗੁਰੂ, ਹਤਿ ਸ਼ੋਕਾ।*

(ਗੁ: ਪ੍ਰ: ਸੂ: ਰਾਸਿ ੮, ਅੰਸੂ ੪੪)

ਸੁੰਦਰ ਸ਼ਾਹ ਦੇਖਦਿਆਂ ਹੀ ਬੜੀ ਜਲਦੀ ਉਠਿਆ, ਬੜੇ ਅਦਬ ਸਤਿਕਾਰ ਨਾਲ ਨਿਮ੍ਰਤਾ ਸਹਿਤ ਹੋ ਕੇ ਬਾਬਾ ਬਿਧੀ ਚੰਦ ਜੀ ਨੂੰ ਨਮਸਕਾਰ ਕੀਤੀ ਅਤੇ ਚਰਨ ਧੂੜ ਲੈ ਕੇ ਮਸਤਕਿ 'ਤੇ ਲਾਈ। ਹੱਥ ਜੋੜ ਕੇ ਅਰਜ਼ ਕੀਤੀ ਬਾਬਾ ਜੀ ਤੁਸੀਂ ਬੜੀ ਮਹਾਨ ਕ੍ਰਿਪਾ ਕੀਤੀ ਹੈ। ਜੋ ਮੈਨੂੰ ਬਚਨ ਦੇ ਗਏ ਸੀ ਉਸ ਅਨੁਸਾਰ ਦਰਸ਼ਨ ਦੇ ਕੇ ਨਿਵਾਜਿਆ ਹੈ। ਸੁੰਦਰ ਸ਼ਾਹ ਨੇ ਬੇਨਤੀ ਕਰਕੇ ਬਾਬਾ ਜੀ ਨੂੰ ਸੋਹਣੇ ਆਸਨ 'ਤੇ ਬਿਠਾ ਲਿਆ।

*ਬਚਨ ਸੰਭਾਰਿ ਆਪ ਹੋ ਆਏ।*
*ਅੰਤ ਸਮੇਂ ਨਿਜ ਸਾਥ ਮਿਲਾਏ।*
*ਬੈਠਯੋ ਬਿਧੀ ਚੰਦ ਤਬਿ ਭਾਖਾ।*
*ਪੂਰਨ ਕੀਨਿ ਤੋਹਿ ਅਬਿ ਕਾਂਖਾ।। ੩੦।।*

(ਗੁ: ਪ੍ਰ: ਸੂ: ਰਾਸਿ ੮, ਅੰਸੂ ੪੪)

ਬਾਬਾ ਬਿਧੀ ਚੰਦ ਜੀ ਨੇ ਕਿਹਾ—ਫ਼ਕੀਰ ਜੀ ਜੋ ਤੁਹਾਡੇ ਮਨ ਦੀ ਇੱਛਾ ਸੀ, ਉਸ ਨੂੰ ਪੂਰੀ ਕਰਨ ਆਇਆ ਹਾਂ। ਸਰੀਰਾਂ ਨੂੰ ਜਗਤ ਤੋਂ ਤਿਆਗਣ ਦਾ ਸਮਾਂ ਮੇਰਾ ਤੇ ਤੇਰਾ ਨਜ਼ਦੀਕ ਹੈ। ਉਸ ਸਮੇਂ ਨੂੰ ਨੇੜੇ ਜਾਣ ਕੇ ਮੈਂ ਬਹੁਤ ਛੇਤੀ ਤੇਰੇ ਪਾਸ ਆਇਆ ਹਾਂ। ਸੁੰਦਰ ਸ਼ਾਹ ! ਕਲਜੁਗ ਦੇ ਜੀਵਾਂ ਦਾ ਉੱਧਾਰ ਕਰਨ ਲਈ ਸ੍ਰੀ ਗੁਰੂ ਨਾਨਕ ਦੇਵ ਜੀ ਜੋ ਆਪ ਪ੍ਰਮੇਸ਼ਰ ਜਗਤ ਵਿਚ ਮਨੁੱਖ ਜਾਮੇ ਵਿਚ ਅਵਤਾਰ ਆਏ।

*ਕਲਿ ਤਾਰਨ ਗੁਰੁ ਨਾਨਕੁ ਆਇਆ।*

ਉਹਨਾਂ ਸਤਿਗੁਰਾਂ ਦੇ ਸਰੂਪ ਨੂੰ ਹਿਰਦੇ ਵਿਚ ਵਸਾਉਣਾ ਕਰ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਨਾਮ ਨੂੰ ਰਸਨਾ ਨਾਲ ਜਪਣਾ ਕਰੋ।



*ਸ੍ਰੀ ਗੁਰੂ ਨਾਨਕ ਲੇ ਕਰਿ ਨਾਮੂ।*
*ਰਿਦੇਂ ਧਰਹੁ ਮੂਰਤਿ ਅਭਿਰਾਮੂ।*

(ਗੁ: ਪ੍ਰ: ਸੂ: ਰਾਸਿ ੮, ਅੰਸੂ ੪੪)

ਸ੍ਰੀ ਗੁਰੂ ਨਾਨਕ ਦੇਵ ਜੀ ਦਾ ਨਾਮ ਉਚਾਰਦੇ ਹੋਏ ਇਸ ਪੰਜ ਭੂਤਕ ਸਰੀਰ ਨੂੰ ਸੁਖੈਨ ਹੀ ਤਿਆਗ ਕੇ ਗੁਰਪੁਰੀ ਜਾਣਾ ਕਰੀਏ। ਆਪਣੀ ਉਮਰ ਦਾ ਸਮਾਂ ਬਾਕੀ ਇਕ ਪਹਿਰ ਹੈ। ਫ਼ਕੀਰ ਜੀ ਉਠੋ ਇਸ਼ਨਾਨ ਕਰਕੇ ਅਤੇ ਕੁਸ਼ਾ ਦਾ ਆਸਨ ਤਿਆਰ ਕਰੋ। ਨਾਮ ਜਪਦੇ ਹੋਏ ਪਰਮ ਅਨੰਦ ਨੂੰ ਪ੍ਰਾਪਤ ਕਰੀਏ।

*ਏਕ ਜਾਮ ਅਬਿ ਬੈਸ ਹਮਾਰੀ।*
*ਤੈਸੇ ਜਾਨਹੁ ਰਹੀ ਤੁਮਾਰੀ।*
*ਉਠਹੁ ਸ਼ਨਾਨ ਠਾਨਿ ਕੁਛ ਡਾਸਹੁ।*
*ਬਿਨਾ ਤ੍ਰਾਸ ਗੁਰ ਆਸ ਹੁਲਾਸਹੁ।। ੩੩।।*

(ਗੁ: ਪ੍ਰ: ਸੂ: ਰਾਸਿ ੮, ਅੰਸੂ ੪੪)

ਬਾਬਾ ਬਿਧੀ ਚੰਦ ਜੀ ਦੇ ਐਸੇ ਅੰਮ੍ਰਿਤ ਮਈ ਬਚਨ ਸੁਣ ਕੇ ਫ਼ਕੀਰ ਦੇ ਮਨ ਨੂੰ ਬੜੀ ਖ਼ੁਸ਼ੀ ਹੋਈ। ਸੋਚਣ ਲੱਗਾ—ਜੋ ਮੇਰੇ ਮਨ ਵਿਚ ਮੌਤ ਦਾ ਭੈ ਸੀ ਅਤੇ ਚੁਰਾਸੀ ਤੇ ਗੇੜੇ (ਚੱਕਰ) ਦਾ ਬਹੁਤਾ ਭਾਰੀ ਡਰ ਸੀ ਉਹ ਦੂਰ ਹੋ ਗਿਆ। ਹੁਣ ਮੈਂ ਬਾਬਾ ਬਿਧੀ ਚੰਦ ਦੀ ਕ੍ਰਿਪਾ ਦੁਆਰਾ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਚਰਨਾਂ ਵਿਚ ਪਹੁੰਚ ਜਾਵਾਂਗਾ। ਸੁੰਦਰ ਸ਼ਾਹ ਐਸੀਆਂ ਵੀਚਾਰਾਂ ਕਰਦਾ ਹੋਇਆ ਮਨ ਵਿਚ ਬੜਾ ਪ੍ਰਸੰਨ ਹੋਇਆ। ਨਿਰਮਲ ਜਲ ਨਾਲ ਦੋਨਾਂ ਮਹਾਨ ਸ਼ਖ਼ਸੀਅਤਾਂ ਨੇ ਇਸ਼ਨਾਨ ਕਰਕੇ ਆਪਣੇ ਸਰੀਰ ਪਵਿੱਤ੍ਰ ਕੀਤੇ। ਬਾਬਾ ਬਿਧੀ ਚੰਦ ਜੀ ਤੇ ਸੁੰਦਰ ਸ਼ਾਹ ਨੇ ਥੋੜ੍ਹੀ ਥੋੜ੍ਹੀ ਦੂਰੀ 'ਤੇ ਆਸਨ ਕਰ ਲਏ। ਬਾਬਾ ਜੀ ਨੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਜਸ ਉਚਾਰਿਆ ਅਤੇ ਕਿਹਾ ਸੁੰਦਰ ਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਯਾਦ ਕਰ। ਸਤਿਗੁਰੂ ਬੰਦੀ ਛੋੜ ਹਨ ਜੋ ਜ਼ਾਲਮਾਂ ਦਾ ਨਾਸ ਕਰਨ ਵਾਲੇ ਅਤੇ ਆਪਣੇ ਪਰਮ ਸੇਵਕਾਂ ਦੀ ਦੋਨਾਂ ਲੋਕਾਂ ਵਿਚ ਸਹਾਇਤਾ ਕਰਨ ਵਾਲੇ ਹਨ।

ਜਿਨ੍ਹਾਂ ਸਤਿਗੁਰਾਂ ਨੇ ਆਪਣੇ ਅਣਗਿਣਤ ਹੀ ਸ਼ਰਧਾਵਾਨ ਸੇਵਕਾਂ ਦਾ ਉੱਧਾਰ ਕੀਤਾ। ਇਤਨੇ ਬਚਨ ਕਰਕੇ ਪੂਰਨ ਮਹਾਂਪੁਰਖ ਪਰਉਪਕਾਰੀ ਬਾਬਾ ਬਿਧੀ ਚੰਦ ਜੀ ਅਤੇ ਸੁੰਦਰ ਸ਼ਾਹ ਦੋਨਾਂ ਨੇ ਨੇਤ੍ਰ ਬੰਦ ਕਰ ਲਏ ਅਤੇ ਅੰਤਰ ਧਿਆਨ ਹੋ ਗਏ।

ਲੋਕ ਪ੍ਰਲੋਕ ਸਹਾਇਕ ਭਾਰੇ।
ਸੇਵਕ ਅਪਨਿ ਹਜ਼ਾਰਹੁ ਤਾਰੇ।
ਬਚਨ ਬਿਲਾਸ ਏਵ ਕੁਛ ਕਰੇ।
ਪੁਨ ਦ੍ਰਿਗ ਮੂੰਦਿ ਧਯਾਨ ਕੋ ਧਰੇ॥ ੩੯॥

(ਗੁ: ਪ੍ਰ: ਸੂ: ਰਾਸਿ ੮, ਅੰਸੂ ੪੪)

ਇਕ ਪਹਿਰ ਇਕ ਰਸ ਸਮਾਧੀ ਵਿਚ ਜੁੜਨ ਤੋਂ ਬਾਅਦ ਕੁਸ਼ਾ ਦੇ ਆਸਨ 'ਤੇ ਬਿਰਾਜਮਾਨ ਹੋ ਗਏ ਅਤੇ ਆਪੋ ਆਪਣੇ ਚਿਹਰੇ ਕਪੜੇ ਨਾਲ ਢਕ ਲਏ। ਜਿਵੇਂ ਸੱਪ ਸੁਖੈਨ ਹੀ ਕੁੰਜ ਉਤਾਰ ਦਿੰਦਾ ਹੈ ਇਉਂ ਆਪਣੇ ਪੰਜ ਭੂਤਕ ਸਰੀਰਾਂ ਦਾ ਤਿਆਗ ਕਰ ਦਿੱਤਾ ਅਤੇ ਗੁਰਪੁਰੀ ਜਾ ਬਿਰਾਜੇ। ਸਚਖੰਡ ਪਹੁੰਚ ਗੁਰੂ ਨਾਨਕ ਦੇਵ ਜੀ ਦੇ ਪਵਿੱਤ੍ਰ ਚਰਨਾਂ 'ਤੇ ਨਮਸਕਾਰ ਕੀਤੀ।

ਨਾਨਕ ਲੀਨ ਭਇਓ ਗੋਬਿੰਦ ਸਿਉ
ਜਿਉ ਪਾਨੀ ਸੰਗ ਪਾਨੀ।

(ਸਲੋਕੁ ਮਹਲਾ ੯)

ਨਿਜ ਨਿਜ ਬਦਨ ਛਾਦਿ ਪੁਨ ਦੀਨੇ।
ਆਸਤਰਨ ਪਰ ਪੌਢਨ ਕੀਨੇ।
ਤਜ ਸੁਖੈਨ ਪ੍ਰਾਨ ਪੁਨ ਦੌਨ।
ਮੰਗਲ ਭਯੋ ਦੇਵਤਨਿ ਭੌਨ॥ ੩੭॥

(ਗੁ: ਪ੍ਰ: ਸੂ: ਰਾਸਿ ੮, ਅੰਸੂ ੪੪)

ਦੇਵਤਿਆਂ ਨੇ ਦੇਵ ਪੁਰੀ ਵਿਚ ਮੰਗਲਾਚਰਨ ਕੀਤਾ। ਬਾਬਾ ਬਿਧੀ ਚੰਦ ਜੀ ਤੇ ਸੁੰਦਰ ਸ਼ਾਹ ਦੇ ਸਰੀਰ ਦੀ ਸੁੰਦਰਤਾ ਐਸੇ ਸੀ ਜਿਵੇਂ ਗਰਮ ਸੋਨੇ ਦਾ ਸੁੰਦਰ ਰੰਗ ਹੁੰਦਾ ਹੈ। ਮਾਨੋ ਐਸੇ ਲਗਦਾ ਸੀ ਕਿ ਰੂਹਾਨੀ



ਗਹਿਣੇ ਅਤੇ ਬਸਤ੍ਰ ਧਾਰਨ ਕੀਤੇ ਹੋਏ ਸਨ।

ਜਾਇ ਗੁਰਪੁਰ ਇਸਥਿਤ ਭਏ।
ਬੰਦਨ ਆਦਿ ਜਥੋਚਿਤ ਕਿਏ।
ਇਸ ਪ੍ਰਕਾਰ ਗੁਰ ਕੇ ਸਿਖ ਭਾਰੀ।
ਕਾਂਯਾਂ ਤਯਾਗਨਿ ਕੀਨਿ ਸੁਖਾਰੀ।

(ਗੁ: ਪ੍ਰ: ਸੂ: ਰਾਸਿ ੮, ਅੰਸੂ ੪੪)

ਗੁਰਮੁਖਿ ਜਨਮੁ ਸਵਾਰਿ ਦਰਗਹ ਚਲਿਆ।
ਸਚੀ ਦਰਗਹ ਜਾਇ ਸਚਾ ਪਿੜ ਮਲਿਆ।

# ਬਾਬਾ ਬਿਧੀ ਚੰਦ ਜੀ ਤੇ ਸੁੰਦਰ ਸ਼ਾਹ ਦੀ ਅੰਤਮ ਕਿਰਿਆ ਕਰਨੀ, ਰਾਜੇ ਖਾਕੀ ਸ਼ਾਹ ਅਤੇ ਸੰਗਤ ਨੇ ਯਾਦਗਾਰਾਂ ਕਾਇਮ ਕਰਾਉਣੀਆਂ

ਬਾਬਾ ਬਿਧੀ ਚੰਦ ਜੀ ਦੀ ਪੁਸ਼ਤ ਦੇ ਜਾਨਸ਼ੀਨ ਦਸਵੇਂ ਜਥੇਦਾਰ ਬਾਬਾ ਸੋਹਣ ਸਿੰਘ ਜੀ ਸੰਨ ੧੯੭੪ ਵਿਚ ਕੁਝ ਸਿੰਘਾਂ ਸਮੇਤ ਯਾਤਰਾ ਲਈ ਦੇਉ ਨਗਰ ਪਹੁੰਚੇ। ਬਾਬਾ ਬਿਧੀ ਚੰਦ ਜੀ ਦੇ ਅਸਥਾਨ 'ਤੇ ਦੇਉ ਨਗਰ ਉਸ ਸਮੇਂ ਪੁਜਾਰੀ ਮਹੰਤ ਲਾਲ ਚੰਦ ਸੀ। ਬਾਬਾ ਜੀ ਦੇ ਅਸਥਾਨ ਤੇ ਮਹਾਂਪੁਰਖਾਂ ਨੇ ਸ਼ਾਮ ਦਾ ਦੀਵਾਨ ਸਜਾਇਆ, ਰਹਿਰਾਸ ਸਾਹਿਬ ਦੇ ਪਾਠ ਦੀ ਸਮਾਪਤੀ ਉਪਰੰਤ ਭਾਈ ਤਾਰਾ ਸਿੰਘ ਜੀ (ਲੁਹਾਰਾਂ ਵਾਲੇ) ਨੇ ਬਾਬਾ ਬਿਧੀ ਚੰਦ ਜੀ ਦੇ ਸਰੀਰ ਤਿਆਗਣ ਦੀ ਕਥਾ ਸੂਰਜ ਪ੍ਰਤਾਪ ਗ੍ਰੰਥ ਵਿਚੋਂ ਸੰਗਤ ਨੂੰ ਸ੍ਰਵਣ ਕਰਵਾਈ। ਉਪਰੰਤ ਮਹੰਤ ਲਾਲ ਚੰਦ ਨੇ ਸੀਨੇ-ਬ-ਸੀਨੇ ਚਲਦੀ ਇਕ ਸਾਖੀ ਰਾਜੇ ਖਾਕੀ ਸ਼ਾਹ ਦੀ ਸੁਣਾਈ। ਅਨੇਕਾਂ ਐਸੀਆਂ ਕਥਾਵਾਂ ਸਤਿਗੁਰਾਂ ਅਤੇ ਗੁਰਸਿਖਾਂ ਦੇ ਜੀਵਨ ਦੀਆਂ ਹਨ। ਜੋ ਸਾਡੇ ਸੁਨਹਿਰੀ ਇਤਿਹਾਸ ਦੇ ਪੰਨਿਆਂ ਉਪਰ ਲਿਖੀਆਂ ਨਹੀਂ ਗਈਆਂ। ਇਹ ਸਾਖੀ ਭਾਈ ਨਾਹਰ ਸਿੰਘ (ਸਾਧ ਜੀ) ਨੇ ਲਿਖਵਾਈ ਹੈ, ਜੋ ੧੯੭੪ ਵਿਚ ਬਾਬਾ ਜੀ ਦੀ ਹਾਜ਼ਰੀ ਵਿਚ (ਗੜਵਈ) ਸਨ। ਉਹਨਾਂ ਦੱਸਿਆ ਇਹ ਸਾਖੀ ਦੇਉ ਨਗਰ ਦੇ ਇਲਾਕੇ ਵਿਚ ਪ੍ਰਚਲਤ ਹੈ ਜੋ ਮਹੰਤ ਲਾਲ ਚੰਦ ਨੇ ਸੁਣਾਈ ਸੀ।

ਬਾਬਾ ਬਿਧੀ ਚੰਦ ਜੀ ਜਦੋਂ ਪਹਿਲੀ ਵਾਰ ਸੁੰਦਰ ਸ਼ਾਹ ਦੇ ਪਾਸ ਪਹੁੰਚੇ ਤਾਂ ਉਸ ਵਾਰਤਾ ਦਾ ਪਤਾ ਖਾਕੀ ਸ਼ਾਹ ਨੂੰ ਲੱਗਾ। ਰਾਜਾ ਦਰਸ਼ਨਾਂ ਲਈ ਦੇਉ ਨਗਰ ਆਇਆ ਅਤੇ ਪੁਤ੍ਰ ਦੀ ਪ੍ਰਾਪਤੀ ਲਈ ਬਾਬਾ ਜੀ ਦੇ ਪਾਸ ਬੇਨਤੀ ਕੀਤੀ। ਬਾਬਾ ਜੀ ਨੇ ਕਿਹਾ—ਹੇ ਖਾਕੀ ਸ਼ਾਹ ਇਹ ਦਾਤਾਂ ਤਾਂ ਸਤਿਗੁਰੂ ਹੀ ਬਖ਼ਸ਼ਣ ਵਾਲੇ ਹਨ। ਰਾਜੇ ਨੇ ਬੇਨਤੀ ਕੀਤੀ ਬਾਬਾ ਜੀ



ਆਪ ਜੀ ਉਪਰ ਪ੍ਰਮੇਸ਼ਰ ਦੀ ਮਹਾਨ ਕ੍ਰਿਪਾ ਹੈ। ਮੈਨੂੰ ਤੁਹਾਡੇ ਤੋਂ ਬਿਨਾਂ ਹੋਰ ਕੋਈ ਆਸਰਾ ਨਜ਼ਰ ਨਹੀਂ ਆਉਂਦਾ। ਪੁਤ੍ਰ ਦੀ ਇਕ ਐਸੀ ਦਾਤ ਹੈ ਚਾਹੇ ਕਿਸੇ ਪਾਸ ਕਿਤਨੇ ਪਦਾਰਥ ਹੋਣ ਪਰ ਉਹ ਚੰਗੇ ਨਹੀਂ ਲਗਦੇ ਜੇ ਘਰ ਪੁਤ੍ਰ ਨਾ ਹੋਵੇ। ਬਾਬੇ ਆਦਮ ਦੇ ਘਰ ਸਭ ਵਸਤੂਆਂ ਸਨ ਪਰ ਇਕ ਪੁਤ੍ਰ ਦੀ ਦਾਤ ਨਹੀਂ ਸੀ। ਉਸ ਨੇ ਸ੍ਰੀ ਗੁਰੂ ਰਾਮਦਾਸ ਜੀ ਦੀ ਸ਼ਰਨ ਆ ਕੇ ਬਿਰਧ ਅਵਸਥਾ ਵਿਚ ਸੇਵਾ ਕਰਕੇ ਪੁਤ੍ਰ ਦੀ ਪ੍ਰਾਪਤੀ ਕੀਤੀ।

*ਪੁਤੀ ਗੰਢ ਪਵੈ ਸੰਸਾਰਿ॥*

ਬਾਬਾ ਬਿਧੀ ਚੰਦ ਜੀ ਨੇ ਖਾਕੀ ਸ਼ਾਹ ਨੂੰ ਬਹੁਤਾ ਆਜ਼ਜ਼ ਹੋਇਆ ਵੇਖ ਕੇ ਸਤਿਗੁਰਾਂ ਨੂੰ ਹਾਜ਼ਰ ਜਾਣ ਕੇ ਅਰਦਾਸ ਕੀਤੀ।

*ਬਿਰਥੀ ਕਦੇ ਨ ਹੋਵਈ ਜਨ ਕੀ ਅਰਦਾਸਿ॥*

ਬਾਬਾ ਜੀ ਨੇ ਰਾਜੇ ਨੂੰ ਸਿੱਖੀ ਦ੍ਰਿੜ ਕਰਨ ਦਾ ਉਪਦੇਸ਼ ਬਖ਼ਸ਼ਿਆ। ਸਤਿਗੁਰਾਂ ਦੀ ਮੇਹਰ ਹੋਈ ਸਮਾਂ ਪਾ ਕੇ ਰਾਜੇ ਦੇ ਘਰ ਪੁਤ੍ਰ ਨੇ ਜਨਮ ਲਿਆ ਸਾਰੇ ਰਾਜ ਵਿਚ ਬਹੁਤ ਖ਼ੁਸ਼ੀ ਮਨਾਈ ਗਈ। ਬਾਬਾ ਬਿਧੀ ਚੰਦ ਜੀ ਦੀ ਉਪਮਾ ਅੱਗੇ ਤੋਂ ਵੀ ਜ਼ਿਆਦਾ ਅਯੁਧਿਆ ਦੇ ਸਾਰੇ ਇਲਾਕੇ ਵਿਚ ਚੰਦ ਦੀ ਚਾਨਣੀ ਵਾਂਗ ਫੈਲ ਗਈ। ਬਾਬਾ ਬਿਧੀ ਚੰਦ ਜੀ ਦੁਬਾਰਾ ਸੁੰਦਰ ਸ਼ਾਹ ਪਾਸ ਪਹੁੰਚੇ ਤਾਂ ਬਾਬਾ ਜੀ ਦੇ ਆਉਣ ਦੀ ਖ਼ਬਰ ਖਾਕੀ ਸ਼ਾਹ ਨੂੰ ਮਿਲੀ ਅਤੇ ਪੁਤ੍ਰ ਨੂੰ ਨਾਲ ਲੈ ਕੇ ਪ੍ਰਵਾਰ ਸਮੇਤ ਦਰਸ਼ਨਾਂ ਨੂੰ ਆਇਆ। ਦੇਉ ਨਗਰ ਸੁੰਦਰ ਸ਼ਾਹ ਦੇ ਡੇਰੇ ਪਹੁੰਚਾ ਤਾਂ ਕੀ ਦੇਖਿਆ ਸੰਗਤ ਦਾ ਬਹੁਤ ਇਕੱਠ ਹੈ ਪਰ ਸਭ ਦੇ ਚਿਹਰਿਆਂ 'ਤੇ ਹੈਰਾਨੀ ਛਾਈ ਹੋਈ ਹੈ। ਅੱਗੇ ਜਾ ਕੇ ਦੇਖਿਆ ਕਿ ਬਾਬਾ ਬਿਧੀ ਚੰਦ ਅਤੇ ਸੁੰਦਰ ਸ਼ਾਹ ਨੇ ਸਰੀਰ ਤਿਆਗੇ ਹੋਏ ਸਨ। ਦਰਸ਼ਨ ਕਰਕੇ ਬੈਠਾ ਪਰ ਮਨ ਵਿਚ ਬਹੁਤ ਵੈਰਾਗ ਆਇਆ। ਸਭ ਨੇ ਸਲਾਹ ਕੀਤੀ ਕਿ ਸਰੀਰਾਂ ਦੀ ਅੰਤਮ ਕਿਰਿਆ ਕਰੀਏ। ਸੁੰਦਰ ਸ਼ਾਹ ਦੇ ਸਰੀਰ ਨੂੰ ਦਫ਼ਨ ਕਰ ਦਿੱਤਾ ਅਤੇ ਬਾਬਾ ਜੀ ਦੇ ਸਰੀਰ ਦਾ ਗੁਰਮਤਿ ਅਨੁਸਾਰ ਸਸਕਾਰ ਕੀਤਾ। ਦੋ ਯਾਦਗਾਰਾਂ ਕਾਇਮ ਕੀਤੀਆਂ।

*ਦਫਨ ਕਰਯੋ ਤਿਨ ਸੁੰਦਰ ਸ਼ਾਹੂ।*
*ਪੂਜਨ ਹੇਤ ਥਾਨ ਕਰ ਤਾਹੂ।*

ਤੈਸੈ ਬਿਧੀ ਚੰਦ ਕੋ ਦਾਹਾ।
ਅਬਿ ਲੌ ਮਾਨਹਿ ਬਾਂਛਤ ਪਾਹਾ।
(ਗੁ: ਪ੍ਰ: ਸੂ: ਰਾਸਿ ੮, ਅੰਸੂ ੪੫)

ਬਾਬਾ ਜੀ ਦੇ ਸਥਾਨ 'ਤੇ ਜੋ ਭਾਵਨਾ ਲੈ ਕੇ ਸੇਵਾ ਕਰਦਾ ਹੈ ਉਹਨਾਂ ਦੀਆਂ ਸ਼ੁਭ ਕਾਮਨਾਵਾਂ ਪੂਰੀਆਂ ਹੁੰਦੀਆਂ ਹਨ। ਮਹੰਤ ਲਾਲ ਚੰਦ ਨੇ ਦੱਸਿਆ ਕਿ ਬਾਬਾ ਜੀ ਦੇ ਸਥਾਨ 'ਤੇ ਸਾਲਾਨਾ ਜੋੜ ਮੇਲਾ ਲਗਦਾ ਹੈ। ਜੋ ੧੫ ਦਿਨ ਲਗਾਤਾਰ ਰਹਿੰਦਾ ਹੈ ਅਤੇ ਦੂਰ ਦੂਰ ਤੋਂ ਸੰਗਤਾਂ ਜੋੜ ਮੇਲੇ ਦੀ ਹਾਜ਼ਰੀ ਭਰਦੀਆਂ ਹਨ। ਮਹੰਤ ਨੇ ਦੱਸਿਆ ਜੋ ਬਾਬਾ ਜੀ ਦੇ ਸਥਾਨ ਨਾਲ ਪੰਜ ਸੌ ਕਿਲਾ ਜ਼ਮੀਨ ਹੈ। ਇਹ ਉਸ ਸਮੇਂ ਖਾਕੀ ਸ਼ਾਹ ਨੇ ਦਾਨ ਕੀਤੀ ਸੀ, ਜੋ ਹੁਣ ਵੀ ਉਸ ਮਹਾਨ ਅਸਥਾਨ ਨਾਲ ਸੰਬੰਧਤ ਹੈ।

ਗਿਆਨੀ ਗਿਆਨ ਸਿੰਘ ਨੇ ਤਵਾਰੀਖ਼ ਗੁਰੂ ਖਾਲਸਾ ਵਿਚ ਹਵਾਲਾ ਕਥਨ ਕੀਤਾ ਹੈ। ੧੮੪੫ ਵਿਚ ਗਾਜ਼ਦੀ ਹੈਦਰ ਲਖਨਊ ਵਾਲੇ ਨਵਾਬ ਦੇ ਸਮੇਂ ਇਸ ਸਥਾਨ ਦੀ ਜਗੀਰ ਅਤੇ ਪੂਜਾ ਤੋਂ ਝਗੜਾ ਕਰਕੇ ਬੇਨਵਾ ਫ਼ਕੀਰਾਂ ਨੇ ਕਬਜ਼ਾ ਕਰ ਲਿਆ ਸੀ—ਬਾਬਾ ਜੀ ਨੇ ਚੌਥੇ ਦਿਨ ਬਾਅਦ ਰਾਤ ਦੇ ਸਮੇਂ ਨਵਾਬ ਨੂੰ ਬੜਾ ਭੈ ਦੇ ਕੇ ਕਿਹਾ ਅਸੀਂ ਨਾਨਕ ਸ਼ਾਹੀ ਸੇਵਕ ਹਾਂ ਅਤੇ ਕੜਾਹ ਪ੍ਰਸ਼ਾਦਿ ਛਕਦੇ ਹਾਂ। ਸਾਡੇ ਪੁਜਾਰੀ ਨਾਨਕ ਸ਼ਾਹੀ ਰਹਿਣ। ਨਵਾਬ ਜਲਦੀ ਬਾਬਾ ਜੀ ਦੇ ਅਸਥਾਨ 'ਤੇ ਪੁੱਜਾ ਅਤੇ ਬੇਨਵਾ ਫਕੀਰਾਂ ਨੂੰ ਕੱਢ ਕੇ ਪੰਜ ਸੌ ਰੁਪੈ ਦਾ ਨਕਦ ਪ੍ਰਸ਼ਾਦਿ ਕਰਵਾਇਆ। ਇਕ ਪਿੰਡ ਜਗੀਰ ਦਾ ਮਾਮਲਾ ਬਾਬਾ ਜੀ ਨੇ ਅਸਥਾਨ ਨਾਲ ਲਾ ਦਿੱਤਾ। ਹੁਣ ਵੀ ਉਥੇ ਕੜਾਹ ਪ੍ਰਸ਼ਾਦਿ ਹੀ ਚੜ੍ਹਦਾ ਹੈ। ਉਸ ਇਲਾਕੇ ਵਿਚ ਨਿਵਾਸ ਕਰਨ ਵਾਲੇ ਗੁਰਸਿਖ ਮੱਸਿਆ ਅਤੇ ਸੰਗਰਾਂਦ ਵਾਲੇ ਦਿਨ ਪਹੁੰਚ ਕੇ ਕੜਾਹ ਪ੍ਰਸ਼ਾਦਿ ਕਰਵਾ ਕੇ ਅਰਦਾਸ ਕਰਦੇ ਹਨ। ਆਪਣੀਆਂ ਇਛਾਵਾਂ ਪੂਰੀਆਂ ਕਰਦੇ ਹਨ। ਉਸ ਅਸਥਾਨ ਦੀ ਸੇਵਾ ਹੁਣ ਵੀ ਯੂ.ਪੀ. ਦੀ ਸਿੱਖ ਸੰਗਤ ਕਰਦੀ ਹੈ।

ਬਾਬਾ ਬਿਧੀ ਚੰਦ ਜੀ ਦੀ ਯਾਦਗਾਰ (ਸਮਾਧ) ਸੁਰਸਿੰਘ ਕਿਵੇਂ ਬਣੀ, ਇਹ ਪ੍ਰਸੰਗ ਅੱਗੇ ਹੈ।



ਮਹਾਨ ਸੂਰਬੀਰ ਯੋਧੇ, ਬਹਾਦਰ ਬਾਬਾ ਬਿਧੀ ਚੰਦ ਜੀ ਦੇ ਮਹਾਨ ਉਜਵਲ ਜੀਵਨ ਤੋਂ ਇਹ ਸ਼ੁਭ ਸਿੱਖਿਆ ਪ੍ਰਾਪਤ ਹੁੰਦੀ ਹੈ। ਉਹਨਾਂ ਨੇ ਸੰਤਾਂ ਦੀ ਸੰਗਤ ਕਰਕੇ ਸਤਿਗੁਰੂ ਜੀ ਦੇ ਚਰਨ ਪਰਸ ਕੇ ਗੁਰਮਤਿ ਦ੍ਰਿੜ੍ਹ ਕੀਤੀ। ਸ੍ਰੀ ਗੁਰੂ ਅਰਜਨ ਦੇਵ ਜੀ ਦੀ ਹਾਜ਼ਰੀ ਵਿਚ ਬਹੁਤਾ ਸਮਾਂ ਸੇਵਾ ਕਰਨ ਤੋਂ ਬਾਅਦ ਛੇਵੇਂ ਸਤਿਗੁਰਾਂ ਦੀ ਹਾਜ਼ਰੀ ਵਿਚ ਰਹਿ ਕੇ ਹਰ ਇਕ ਆਗਿਆ ਦਾ ਪਾਲਨ ਕੀਤਾ। ਸੱਚੇ ਪਾਤਸ਼ਾਹ ਜੀ ਨੇ ਆਪ ਜੀ ਦੇ ਪਰਥਾਏ ਬਚਨ ਕੀਤੇ ਸਨ। ਜਿਵੇਂ ਤਰੇਤੇ ਜੁਗ ਦੇ ਅਵਤਾਰ ਸ੍ਰੀ ਰਾਮ ਚੰਦਰ ਜੀ ਦੀ ਸੈਨਾ ਵਿਚ ਹਨੂਮਾਨ ਮਹਾਨ ਯੋਧਾ ਸੀ, ਜਿਸ ਨੇ ਰਾਮ ਜੀ ਦੇ ਹੁਕਮ ਨਾਲ ਕਈ ਮਹਾਨ ਅਸਚਰਜ ਕੌਤਕ ਕੀਤੇ। ਸਤਿਗੁਰਾਂ ਕਿਹਾ ਸੀ ਕਿ ਬਾਬਾ ਬਿਧੀ ਚੰਦ ਜੀ ਵੀ ਹਨੂਮਾਨ ਦੇ ਸਮਾਨ ਹਨ।

ਬਾਬਾ ਬਿਧੀ ਚੰਦ ਜੀ ਵਿਚ ਇਹ ਗੁਣ ਸਨ।

*ਜਨਨੀ ਜਨੈ ਤ ਭਗਤ ਜਨ ਕੈ ਦਾਤਾ ਕੈ ਸੂਰ॥*

(ਜਨਨੀ)—ਮਾਤਾ ਜਿਸ ਬੱਚੇ ਨੂੰ ਜਨਮ ਦੇਵੇ ਉਸ ਵਿਚ ਇਹ ਗੁਣ ਹੋਣੇ ਜ਼ਰੂਰੀ ਹਨ। (ਭਗਤ ਜਨ) ਪਰਮੇਸ਼ਰ ਦਾ ਜਨ (ਦਾਸ) ਭਗਤੀ ਕਰਨ ਵਾਲਾ ਹੋਵੇ ਜਾਂ (ਦਾਤਾ) ਦਾਨੀ ਹੋਵੇ, ਕੈ (ਸੂਰ) ਸੂਰਮਾ ਹੋਵੇ। ਬਾਬਾ ਜੀ ਵਿਚ ਇਹ ਸਾਰੇ ਹੀ ਗੁਣ ਸਨ।

(ਭਗਤ ਜਨ)—ਆਪ ਜੀ ਨੇ ਪੰਚਮ ਪਾਤਸ਼ਾਹ ਪਾਸੋਂ ਚਰਨ ਪਾਹੁਲ ਪ੍ਰਾਪਤ ਕਰਕੇ ਐਸਾ ਜੀਵਨ ਬਣਾਇਆ ਜਿਵੇਂ ਸ੍ਰੀ ਗੁਰੂ ਰਾਮਦਾਸ ਜੀ ਨੇ ਗਉੜੀ ਦੀ ਵਾਰ ਵਿਚ ਗੁਰਸਿਖ ਪਰਥਾਏ ਕਥਨ ਕੀਤਾ ਹੋਇਆ ਹੈ।

*ਗੁਰ ਸਤਿਗੁਰ ਕਾ ਜੋ ਸਿਖ ਅਖਾਏ,*
*ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥*

(ਸ੍ਰੀ ਗੁਰੂ ਗ੍ਰੰਥ ਸਾਹਿਬ)

ਆਪ ਅੰਮ੍ਰਿਤ ਵੇਲੇ ਜਾਗ ਕੇ ਇਸ਼ਨਾਨ ਕਰ ਕੇ ਗੁਰਮੰਤ੍ਰ ਦਾ ਜਾਪ ਕਰਦੇ ਉਪਰੰਤ ਬੇਅੰਤ ਬਾਣੀਆਂ ਦਾ ਨਿਤਨੇਮ ਕਰਦੇ ਅਤੇ ਬਾਣੀ ਕੰਠ ਕਰਦੇ ਸਨ। ਸਜੇ ਹੋਏ ਦੀਵਾਨ ਵਿਚ ਗੁਰਬਾਣੀ ਦੀ ਕਥਾ ਕਰਿਆ ਕਰਦੇ ਸਨ, ਆਪ ਮਹਾਨ ਪ੍ਰਚਾਰਕ ਸਨ। ਵਿਸ਼ਿਆਂ ਵਿਕਾਰਾਂ ਤੋਂ ਰਹਿਤ ਹੋ ਕੇ ਸਤ, ਸੰਤੋਖ, ਖਿਮਾ ਧੀਰਜ ਦਯਾ ਤੇ ਸੰਜਮ ਆਦਿ ਗੁਣਾਂ ਨੂੰ ਆਪਣੇ ਜੀਵਨ ਦਾ ਆਧਾਰ ਬਣਾਇਆ ਹੋਇਆ ਸੀ।

*ਜਿਨ੍ਹਾ ਸਾਸਿ ਗਿਰਾਸਿ ਨ ਵਿਸਰੈ ਹਰਿਨਾਮਾ ਮਨਿ ਮੰਤੁ॥*
*ਧੰਨੁ ਸੇ ਸੇਈ ਨਾਨਕਾ ਪੂਰਨੁ ਸੋਈ ਸੰਤੁ॥*

ਆਪ ਜੀ ਸ੍ਵਾਸ ਗਿਰਾਸ ਨਾਮ ਜਪਣ ਵਾਲੇ ਸਤ ਪੁਰਖ ਸਨ।

(ਦਾਨੀ)—ਬਾਬਾ ਜੀ ਮਹਾਨ ਦਾਨੀ ਵੀ ਸਨ ਜਿਨ੍ਹਾਂ ਦੇ ਜੀਵਨ ਵਿਚ ਦਾਨ ਕਰਨ ਦੇ ਬਹੁਤ ਪ੍ਰਮਾਣ ਹਨ। ਜਿਵੇਂ ਜ਼ਿਕਰ ਹੈ ਇਕ ਬ੍ਰਾਹਮਣੀ ਨੇ ਬੇਨਤੀ ਕੀਤੀ ਬਾਬਾ ਜੀ ਮੇਰੀ ਲੜਕੀ ਵਰ ਯੋਗ ਹੈ ਪਰ ਮੇਰੇ ਪਾਸ ਇਸ ਦੀ ਸ਼ਾਦੀ ਲਈ ਧੰਨ ਨਹੀਂ ਆਪ ਜੀ ਨੇ ਉਸ ਨੂੰ ਜਿਤਨੀ ਮਾਇਆ ਚਹੀਦੀ ਸੀ ਉਤਨੀ ਮਾਇਆ ਬਖਸ਼ ਦਿੱਤੀ ਜਿਸ ਨਾਲ ਉਸ ਨੇ ਆਪਣੀ ਪੁਤਰੀ ਦੀ ਸ਼ਾਦੀ ਸੁਖੈਣ ਕਰ ਲਈ ਆਪ ਜੀ ਨੇ ਕੇਵਲ ਮਾਇਆ ਬਸਤ੍ਰ ਸੋਨਾ, ਚਾਂਦੀ, ਆਦਿ ਦਾ ਦਾਨ ਹੀ ਨਹੀਂ ਕੀਤਾ। ਆਪਣਾ ਅਮੋਲਕ ਜੀਵਨ ਹੀ ਆਪਣੀ ਕੌਮ ਅਤੇ ਸਤਿਗੁਰੂ ਜੀ ਨੂੰ ਅਰਪਨ ਕੀਤਾ। ਬਾਬਾ ਬਿਧੀ ਚੰਦ ਜੀ ਨੇ ਕੇਵਲ ਆਪਣਾ ਜੀਵਨ ਹੀ ਨਹੀਂ ਬਲਕਿ ਆਪ ਦੀਆਂ ਆਉਣ ਵਾਲੀਆਂ ਕੁਲਾਂ ਦਾ ਜੀਵਨ ਸਦੀਵੀ ਕਾਲ ਲਈ ਗੁਰੂ ਅਤੇ ਗੁਰੂ ਪੰਥ ਦੀ ਸੇਵਾ ਵਿਚ ਅਰਪਿਆ, ਜੋ ਅੱਜ ਵੀ ਆਪ ਜੀ ਦੀ (ਸੰਪ੍ਰਦਾ) ਬੰਸਾਵਲੀ ਸਤਿਗੁਰਾਂ ਦੀ ਸੇਵਾ ਵਿਚ ਹਾਜ਼ਰ ਹੈ।

*ਆਪ ਤਰੈ ਕੁਲ ਸਗਲੇ ਤਾਰੇ, ਗੁਰਮੁਖਿ ਜਨਮੁ ਸਵਾਰਣਿਆ॥*
*(੧੨੫)*

(ਸੂਰਮਾ)—ਬਾਬਾ ਬਿਧੀ ਚੰਦ ਜੀ ਜਿਥੇ ਨਾਮ ਰਸੀਏ ਮਹਾਨ ਭਜਨੀਕ ਅਤੇ ਦਾਨੀ ਪੁਰਸ਼ ਸਨ ਉਥੇ ਆਪ ਮਹਾਂਬਲੀ ਸੂਰਮੇ ਬਹਾਦਰ ਯੋਧੇ ਸਨ। ਆਪ ਜੀ ਨੇ ਬੀਰ-ਰਸ, ਨਿਰਭੈਤਾ ਅਤੇ ਸੂਰਮਤਾਈ ਦੇ ਨਾਲ ਕਈ ਗੁਰੂ-ਘਰ ਦੇ ਕਾਰਜ ਕੀਤੇ। ਆਪ ਸ਼ਸਤ੍ਰ ਵਿਦਿਆ ਵਿਚ ਨਿਪੁੰਨ ਸਨ। ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਆਪ ਜੀ ਨੂੰ ਆਪਣੀ ਫ਼ੌਜ ਦੇ ਮੁਖੀ ਯੋਧੇ ਜਰਨੈਲ ਥਾਪਿਆ ਹੋਇਆ ਸੀ। ਆਪ ਜੀ ਨੇ ਚਾਰੇ ਜੰਗਾਂ ਵਿਚ ਅਣਗਿਣਤ ਜ਼ਾਲਮਾਂ ਦਾ ਨਾਸ ਕੀਤਾ ਅਤੇ ਕਈ ਵੱਡੇ ਵੱਡੇ ਜਰਨੈਲ ਮੌਤ ਦੇ ਘਾਟ ਉਤਾਰ ਕੇ ਮਹਾਨ ਸੂਰਮਤਾਈ ਦਿਖਾਈ ਅਤੇ ਬਹਾਦਰ ਯੋਧੇ ਦਾ ਰੁਤਬਾ ਪ੍ਰਾਪਤ ਕੀਤਾ। ਆਪ ਜੀ ਦੇ ਅੰਤਮ ਸਮੇਂ ਤੋਂ ਵੀ ਮਹਾਨ ਪਰਉਪਕਾਰ ਦਾ ਉਪਦੇਸ਼ ਮਿਲਦਾ ਹੈ। ਸ੍ਰੀ ਗੁਰੂ ਨਾਨਕ



ਦੇਵ ਜੀ ਨੇ ਮਾਨਵਤਾ ਦੇ ਭਲੇ ਲਈ ਗੁਰਬਾਣੀ ਉਚਾਰਨ ਕਰਕੇ ਖੰਡਾਂ ਬ੍ਰਹਮੰਡਾਂ ਵਿਚ ਵਿਚਰਕੇ ਜੀਵਾਂ ਨੂੰ ਪਰਮੇਸ਼ਰ ਦੇ ਨਾਮ ਨਾਲ ਜੋੜਿਆ ਅਤੇ ਇਹ ਮਰਯਾਦਾ ਕਾਇਮ ਕੀਤੀ। ਬਾਬਾ ਬਿਧੀ ਚੰਦ ਜੀ ਨੇ ਸਤਿਗੁਰਾਂ ਦੇ ਉਪਦੇਸ਼ ਅਨੁਸਾਰ ਹੀ ਸੁੰਦਰ ਸ਼ਾਹ ਨੂੰ ਪਰਮੇਸ਼ਰ ਪ੍ਰਾਪਤੀ ਦੀ ਸਿਖਿਆ ਦ੍ਰਿੜ੍ਹ ਕਰਵਾਈ। ਸੁੰਦਰ ਸ਼ਾਹ ਬਾਬਾ ਜੀ ਦੇ ਜੀਵਨ ਦਾ ਉੱਤਮ ਆਦਰਸ਼ ਦੇਖ ਕੇ ਬੇਨਤੀਆਂ ਕਰਨ ਲੱਗਾ—ਆਪ ਉਪਰ ਸਤਿਗੁਰਾਂ ਦੀ ਕ੍ਰਿਪਾ ਹੈ, ਮੇਰਾ ਵੀ ਜਨਮ ਮਰਨ ਦਾ ਭੈ ਦੂਰ ਕਰ ਦਿਓ! ਮੈਨੂੰ ਆਪਣੇ ਨਾਲ ਲੈ ਕੇ ਸੱਚਖੰਡ ਜਾਣਾ ਕਰਿਓ। ਸੁੰਦਰ ਸ਼ਾਹ ਕੱਟੜ ਮੁਸਲਮਾਨ ਕਰਾਮਾਤੀ ਫ਼ਕੀਰ ਸੀ ਪਰ ਬਾਬਾ ਜੀ ਦੇ ਉਪਦੇਸ਼ ਤੋਂ ਪ੍ਰਭਾਵਤ ਹੋ ਕੇ ਗੁਰੂ-ਘਰ ਦਾ ਸ਼ਰਧਾਵਾਨ ਹੋ ਗਿਆ ਅਤੇ ਬਾਬਾ ਜੀ ਦੀ ਸੰਗਤ ਕਰਕੇ ਸੰਸਾਰ ਤੋਂ ਪਾਰ ਉਤਰ ਗਿਆ। ਐਸੀ ਉੱਜਵਲ ਜੀਵਨ, ਬਿਬੇਕ ਬੁੱਧ, ਵਿਦਿਆ ਮਾਰਤੰਡ, ਪਰਉਪਕਾਰੀ, ਨਾਮ ਬਾਣੀ ਦੇ ਰਸੀਏ, ਸੇਵਾ ਦੇ ਪੁੰਜ, ਮਹਾਨ ਦਾਨੀ, ਪਵਿੱਤ੍ਰ ਆਤਮਾ, ਮਹਾਂਬਲੀ ਸੂਰਮੇ, ਬਹਾਦਰ ਯੋਧੇ ਬ੍ਰਹਮਗਯਾਨੀ ਬਾਬਾ ਬਿਧੀ ਚੰਦ ਜੀ—ਉਹਨਾਂ ਦੇ ਜੀਵਨ ਗੁਣਾਂ ਦੀ ਰੌਸ਼ਨੀ ਸੂਰਜ ਦੀਆਂ ਕਿਰਨਾਂ ਵਾਂਗੂੰ ਨਿਰਵੈਰ ਹੋ ਕੇ ਸਭ ਨੂੰ ਪ੍ਰੇਰਨਾ ਦਿੰਦੀ ਹੈ। ਸਾਨੂੰ ਵੀ ਸੱਤ-ਪੁਰਸ਼ਾਂ ਦੀ ਸੰਗਤ ਕਰਕੇ, ਗੁਰੂ ਵਾਲੇ ਹੋ ਕੇ, ਖੰਡੇ ਬਾਟੇ ਦਾ ਅੰਮ੍ਰਿਤ ਛੱਕ ਕੇ, ਗੁਰਮਤਿ ਦ੍ਰਿੜ੍ਹ ਕਰਕੇ, ਬਾਣੀ ਅਤੇ ਬਾਣੇ ਦੇ ਧਾਰਨੀ ਹੋ ਕੇ ਆਪਣਾ ਅਮੋਲਕ ਜੀਵਨ ਸਫਲ ਬਣਾਉਣਾ ਚਾਹੀਦਾ ਹੈ।

*ਕਹਾ ਬੁਧਿ ਪ੍ਰਭ ਤੁਛ ਹਮਾਰੀ।*
*ਬਰਨਿ ਸਕੈ ਮਹਿਮਾ ਜੋ ਤਿਹਾਰੀ।*
*ਹਮ ਨ ਸਕਤਿ ਕਰ ਸਿਫਤ ਤੁਮਾਰੀ।*
*ਆਪ ਲੇਹੁ ਤੁਮ ਕਥਾ ਸੁਧਾਰੀ।*

(ਦਸਮ ਗੁਰੂ ਗ੍ਰੰਥ ਸਾਹਿਬ)

# ਸਤਿਗੁਰੂ ਜੀ ਨੇ ਬਾਬਾ ਜੀ ਨਮਿੱਤ ਕੀਰਤਪੁਰ ਪਾਠ ਕਰਵਾਉਣਾ ਅਤੇ ਭਾਈ ਲਾਲ ਚੰਦ ਨੂੰ ਦਸਤਾਰ ਬੰਨ੍ਹਣੀ

ਬਾਬਾ ਬਿਧੀ ਚੰਦ ਜੀ ਛੇਵੇਂ ਸਤਿਗੁਰਾਂ ਤੋਂ ਆਗਿਆ ਲੈ ਕੇ ਗੁਰਪੁਰੀ ਪਯਾਨਾ ਕਰ ਗਏ ਤਾਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਆਪਣੇ ਪਿਆਰੇ ਅਨਿਨ ਸੇਵਕ ਦੇ ਸਰੀਰਕ ਸਦੀਵੀ ਵਿਛੋੜੇ ਕਰਕੇ ਮਨ ਵਿਚ ਉਦਾਸੀ ਰਖਦੇ। ਕਿਸੇ ਨਾਲ ਬਚਨ ਜ਼ਿਆਦਾ ਨਾ ਕਰਦੇ ਅਤੇ ਨਾ ਹੀ ਕਿਸੇ ਨੂੰ ਇਸ ਅਸਹਿ ਵਿਛੋੜੇ ਦਾ ਭੇਦ ਦੱਸਦੇ।

*ਸ੍ਰੀ ਗੁਰੂ ਹਰਿਗੋਬਿੰਦ ਜੀ ਬਿਰਹ ਬਿਧੀ ਚੰਦ ਪਾਇ।*
*ਬਹੁ ਉਦਾਸ ਉਰ ਮਹਿ ਰਹੈਂ ਭੇਵ ਨ ਕਛੂ ਜਨਾਇ।*

(ਗੁ: ਪ੍ਰ: ਸੂ: ਰਾਸਿ ੮, ਅੰਸੂ ੪੫)

ਸਤਿਗੁਰੂ ਜੀ ਬਾਬਾ ਬਿਧੀ ਚੰਦ ਜੀ ਨਾਲ ਅਥਾਹ ਪ੍ਰੇਮ ਕਰਦੇ ਸਨ। ਗਿਆਨੀ ਗਿਆਨ ਸਿੰਘ ਜੀ ਨੇ ਤਵਾਰੀਖ਼ ਗੁਰੂ ਖਾਲਸਾ ਵਿਚ ਇਸ ਪਿਆਰ ਦਾ ਹਵਾਲਾ ਦਿੰਦਿਆਂ ਲਿਖਿਆ ਹੈ। ਬਾਬਾ ਜੀ ਜਦੋਂ ਕੀਰਤਪੁਰ ਤੋਂ ਦੇਉ ਨਗਰ ਨੂੰ ਚਲਣ ਲੱਗੇ ਤਾਂ ਗੁਰੂ ਮਹਾਰਾਜ ਜੀ ਦੇ ਪਾਸ ਆ ਕੇ ਨਮਸਕਾਰ ਕੀਤੀ। ਸਤਿਗੁਰੂ ਜੀ ਆਪਣੇ ਪਿਆਰੇ ਨੂੰ ਗਲਵੱਕੜੀ ਪਾ ਕੇ ਮਿਲੇ ਅਤੇ ਹਜ਼ੂਰ ਦੇ ਨੇਤ੍ਰ ਜਲ ਨਾਲ ਭਰ ਗਏ।

ਸਤਿਗੁਰਾਂ ਬਚਨ ਕੀਤਾ ਭਾਈ ਬਿਧੀ ਚੰਦ ਜੀ ਜੋ ਕੋਈ ਤੇਰੇ ਮੇਰੇ ਵਿਚ ਭੇਦ ਮੰਨੇਗਾ ਉਸਨੂੰ ਸਿੱਖੀ ਸਿਦਕ ਦੀ ਪ੍ਰਾਪਤੀ ਨਹੀਂ ਹੋਵੇਗੀ। ਸਤਿਗੁਰੂ ਜੀ ਨੇ ਪਿਆਰ ਦੇ ਬਚਨ ਕਰਦਿਆਂ ਤੋਰਿਆ ਅਤੇ ਜੋਧਰਾਇ, ਸਿੰਘਾ, ਭੱਲਣ ਆਦਿ ਸਿੱਖ ਬਾਬਾ ਜੀ ਨੂੰ ਲੋਹਡ ਨਦੀ ਤਕ ਤੋਰਨ ਆਏ। ਸਿੱਖ ਨੂੰ ਸਿੱਖੀ ਧਾਰਨ ਕਰਕੇ ਐਸੀ ਹੀ ਸੇਵਾ ਕਰਨੀ ਚਾਹੀਦੀ ਹੈ, ਜਿਸ ਨਾਲ ਸਤਿਗੁਰਾਂ ਦੀ ਪ੍ਰਸੰਨਤਾ ਪ੍ਰਾਪਤ ਹੋ ਜਾਵੇ। ਜਿਵੇਂ ਭਾਈ ਗੁਰਦਾਸ ਜੀ, ਬਾਬਾ ਬੁੱਢਾ ਜੀ ਅਤੇ ਹੋਰ ਐਸੇ ਬੇਅੰਤ ਗੁਰਸਿਖ ਸਨ। ਤਿਵੇਂ ਬਾਬਾ ਬਿਧੀ ਚੰਦ ਜੀ ਵੀ ਉਹਨਾਂ ਵਿਚੋਂ ਇਕ ਸਨ ਜਿਨ੍ਹਾਂ ਨੇ ਸਤਿਗੁਰਾਂ ਦੀ



ਸੇਵਾ ਹੀ ਨਹੀਂ ਬਲਕਿ ਐਸਾ ਪਿਆਰ ਗੁਰੂ ਚਰਨਾਂ ਨਾਲ ਕੀਤਾ—ਅੱਜ ਉਹ ਪਿਆਰ ਸੰਗਤ ਨੂੰ ਸਾਹਮਣੇ ਪ੍ਰਤੱਖ ਨਜ਼ਰ ਆ ਰਿਹਾ ਸੀ। ਉਸੇ ਹੀ ਪਿਆਰ ਨੂੰ ਮੁਖ ਰੱਖਦਿਆਂ ਸਤਿਗੁਰਾਂ ਨੇ ਬਾਬਾ ਜੀ ਦੇ ਸਪੁੱਤ੍ਰ ਨੂੰ ਸਦਾ ਆਪਣੀ ਹਾਜ਼ਰੀ ਵਿਚ ਰਖਣ ਲੱਗੇ ਅਤੇ ਭਾਈ ਲਾਲ ਚੰਦ ਜੀ ਨਾਲ ਅਤਿਅੰਤ ਹੀ ਪ੍ਰੇਮ ਕਰਦੇ। ਸੱਚੇ ਪਾਤਸ਼ਾਹ ਜੀ ਭਾਈ ਲਾਲ ਚੰਦ ਜੀ ਨੂੰ ਗੁਰਬਾਣੀ ਦੇ ਪ੍ਰਮਾਣਾਂ ਦੁਆਰਾ ਉਪਦੇਸ਼ ਦਿੰਦੇ ਉਹਨਾਂ ਦੇ ਹਿਰਦੇ ਨੂੰ ਸੋਗ ਤੋਂ ਰਹਿਤ ਕਰ ਦਿੱਤਾ।

*ਗੁਰਮੁਖਿ ਜਨਮੁ ਸਵਾਰਿ ਦਰਗਹ ਚਲਿਆ।*
*ਸਚੀ ਦਰਗਹ ਜਾਇ ਸਚਾ ਪਿੜ ਮਲਿਆ।*

(ਭਾਈ ਗੁਰਦਾਸ ਜੀ)

*ਲਾਲ ਚੰਦ ਕੋ ਰਾਖਹਿ ਪਾਸਾ।*
*ਭਾਂਤਿ ਭਾਂਤਿ ਤੇ ਦੀਨਿ ਦਿਲਾਸਾ।*

(ਗੁ: ਪ੍ਰ: ਸੂ: ਰਾਸਿ ੮, ਅੰਸੂ ੪੫)

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਬਾਬਾ ਬਿਧੀ ਚੰਦ ਜੀ ਦੇ ਨਮਿੱਤ ਕੀਰਤਪੁਰ ਪਾਠ ਅਰੰਭ ਕਰਵਾਇਆ। ਪਾਠ ਉਸ ਬੀੜ ਤੋਂ ਅਰੰਭ ਕੀਤਾ ਜੋ ਬਿਲਾਵਲ ਰਾਗ ਤਕ ਬਾਬਾ ਜੀ ਨੇ ਉਤਾਰਾ ਕੀਤਾ ਸੀ। ਬਾਬਾ ਗੁਰਦਿੱਤਾ ਜੀ ਨਮਿੱਤ ਪਾਠ ਵੀ ਇਸੇ ਹੀ ਬੀੜ ਤੋਂ ਬਾਬਾ ਬਿਧੀ ਚੰਦ ਜੀ ਨੇ ਕੀਰਤਪੁਰ ਮਹਾਰਾਜ ਜੀ ਦੇ ਹੁਕਮ ਨਾਲ ਕੀਤਾ ਸੀ। ਸੰਪੂਰਨ ਬੀੜ ਪੰਜਵੇਂ ਪਾਤਿਸ਼ਾਹ ਵਾਲੀ ਤਾਂ ਧੀਰਮਲ ਨੇ ਕਰਤਾਰਪੁਰ ਤੋਂ ਦਿੱਤੀ ਨਹੀਂ ਸੀ। ਸਤਿਗੁਰਾਂ ਆਗਿਆ ਦੇ ਕੇ ਪਾਠ ਅਰੰਭ ਕਰਵਾਇਆ ਅਤੇ ਬਿਲਾਵਲ ਰਾਗ ਤਕ ਹੀ ਭੋਗ ਪਾਇਆ ਗਿਆ। ਬਾਬਾ ਜੀ ਦੇ ਭੋਗ ਦੇ ਮਹਾਨ ਸਮਾਗਮ 'ਤੇ ਸੰਗਤਾਂ ਦਾ ਭਾਰੀ ਇਕੱਠ ਹੋਇਆ। ਸੱਚੇ ਪਾਤਿਸ਼ਾਹ ਜੀ ਨੇ ਬਾਬਾ ਜੀ ਦੀ ਪੁਸ਼ਤ ਨੂੰ ਜੋ ਗੁਰੂ-ਘਰ ਨਾਲ ਸਦੀਵੀ ਸਾਂਝ ਦਾ ਵਰ ਬਖ਼ਸ਼ਿਆ ਸੀ, ਉਸ ਸਾਂਝ ਦੀ ਪੂਰਤੀ ਲਈ ਮਹਾਰਾਜ ਜੀ ਨੇ ਬਾਬਾ ਜੀ ਦੇ ਸਪੁੱਤ੍ਰ ਭਾਈ ਲਾਲ ਚੰਦ ਜੀ ਨੂੰ ਬੜੇ ਪ੍ਰੇਮ ਨਾਲ ਅੰਮ੍ਰਿਤ-ਮਈ ਬਚਨ ਕਰਦਿਆਂ ਦਸਤਾਰ ਬੰਨ੍ਹਣਾ ਕੀਤੀ। ਸਤਿਗੁਰੂ ਜੀ ਨੇ ਬਾਬਾ ਲਾਲ ਚੰਦ ਜੀ ਨੂੰ ਗੁਰੂ-ਘਰ ਦੀ ਮਹਾਨ ਸੇਵਾ ਵਿਚ ਲਾਇਆ।

ਬਿਧੀ ਚੰਦ ਪਾਛੇ ਦਸਤਾਰ। ਬੰਧਿਵਾਈ ਮ੍ਰਿਦੁ ਬਾਕ ਉਚਾਰਿ।

(ਗੁ: ਪ੍ਰ: ਸੂ: ਰਾਸਿ ੮, ਅੰਸੂ ੪੫)

ਸਤਿਗੁਰੂ ਜੀ ਨੇ ਬਾਬਾ ਲਾਲ ਚੰਦ ਜੀ ਨੂੰ ਆਪਣੇ ਜ਼ਿੰਮੇਵਾਰ ਪ੍ਰਚਾਰਕਾਂ ਸਿੱਖਾਂ ਨਾਲ ਮਿਲਾ ਦਿੱਤਾ ਅਤੇ ਬਾਬਾ ਬਿਧੀ ਚੰਦ ਵਾਂਗੂੰ ਹੀ ਸੇਵਾ ਵਿਚ ਲਾ ਦਿੱਤਾ। ਬਾਬਾ ਲਾਲ ਚੰਦ ਜੀ ਆਪਣੇ ਸਤਿਕਾਰ ਯੋਗ ਪਿਤਾ ਜੀ ਦੀ ਤਰ੍ਹਾਂ ਹੀ ਸਤਿਗੁਰੂ ਜੀ ਦੀ ਸੇਵਾ ਕਰਕੇ ਪ੍ਰਸੰਨਤਾ ਪ੍ਰਾਪਤ ਕਰਨ ਲੱਗੇ।

ਤਿਸ ਬਿਧਿ ਹੀ ਦੀਨਸਿ ਬਡਿਆਈ।
ਲੇ ਹਰਖਯੋ ਗੁਰ ਸੇਵ ਕਮਾਈ।

(ਗੁ: ਪ੍ਰ: ਸੂ: ਰਾਸਿ ੮, ਅੰਸੂ ੪੫)

ਬਾਬਾ ਲਾਲ ਚੰਦ ਜੀ ਕੀਰਤਪੁਰ ਵਿਚ ਰਹਿ ਕੇ ਸਤਿਗੁਰਾਂ ਦੀ ਸੇਵਾ ਕਰਦੇ ਸਨ। ਸਤਿਗੁਰੂ ਜੀ ਬਾਬਾ ਲਾਲ ਚੰਦ ਜੀ ਦੀ ਸੇਵਾ ਦੇਖ ਕੇ ਬੜੇ ਪ੍ਰਸੰਨ ਹੁੰਦੇ ਅਤੇ ਬਹੁਤ ਪਿਆਰ ਕਰਦੇ। ਇਸ ਤਰ੍ਹਾਂ ਬਾਬਾ ਲਾਲ ਚੰਦ ਜੀ ਕੀਰਤਪੁਰ ਵਿਚ ਸਮਾਂ ਬਤੀਤ ਕਰ ਰਹੇ ਸਨ।



# ਸ੍ਰੀ ਗੁਰੂ ਅਰਜਨ ਦੇਵ ਜੀ ਤਰਨ ਤਾਰਨ ਤੀਰਥ ਰਚਨ ਦੀ ਤਲਾਸ਼ ਸਮੇਂ ਨਗਰ ਸੁਰਸਿੰਘ ਵਿਚ ਆਏ

ਸੰਨ ੧੬੪੭ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਸ੍ਰੀ ਤਰਨ ਤਾਰਨ ਸਾਹਿਬ ਦੀ ਤੀਰਥ ਰਚਨਾ ਲਈ ਗੁਰੂ ਕੀ ਵਡਾਲੀ ਤੋਂ ਰਵਾਨਾ ਹੋਏ। ਆਪ ਜੀ ਜੀਵਾਂ ਦੇ ਉੱਧਾਰ ਲਈ ਸੁਰਸਿੰਘ, ਬੈਂਕਾ, ਤਤਲੇ, ਕੱਦ ਆਦਿ ਪਿੰਡਾਂ ਵਿਚ ਚੱਕਰ ਲਾਇਆ। ਤੀਰਥ ਦੀ ਰਚਨਾ ਕਰਨ ਲਈ ਆਪ ਪਹਿਲੇ ਨਗਰ ਸੁਰਸਿੰਘ ਵਿਚ ਆਏ ਸਨ। ਇਸ ਪਿੰਡ ਦੇ ਵਿਚ ਆਪ ਜੀ ਨੇ ਤੀਰਥ ਰਚਨ ਦਾ ਫੁਰਨਾ ਬਣਾ ਲਿਆ। ਜਿਸ ਵਕਤ ਮੁਸਲਮਾਨ ਚੌਧਰੀਆਂ ਨੂੰ ਪਤਾ ਲੱਗਾ ਤਾਂ ਉਹਨਾਂ ਕਿਹਾ ਤੁਸੀਂ ਇਥੇ ਸਰੋਵਰ ਬਣਾ ਕੇ ਮੇਲੇ ਲਾਇਆ ਕਰੋਗੇ। ਸਾਡੀਆਂ ਜ਼ਮੀਨਾਂ ਨਿਆਈ ਵਿਚ ਹਨ ਸਾਡਾ ਨਿਤ ਉਜਾੜਾ ਹੋਵੇਗਾ। ਸਤਿਗੁਰਾਂ ਨੇ ਤਾਂ ਤੀਰਥ ਜੀਵਾਂ ਦੇ ਭਲੇ ਲਈ ਰਚਨਾ ਸੀ। ਇਸ ਲਈ ਉਹਨਾਂ ਨੇ ਕਿਸੇ ਦੇ ਹਿਰਦੇ ਦੀ ਐਸੀ ਆਵਾਜ਼ ਨੂੰ ਪਸੰਦ ਨਾ ਕੀਤਾ। ਸੁਰਸਿੰਘ ਨਗਰ ਦੇ ਸਿੱਖਾਂ ਨੇ ਬੇਨਤੀ ਤਾਂ ਕੀਤੀ ਕਿ ਆਪ ਸਰੋਵਰ ਰਚਨ ਦੀ ਕ੍ਰਿਪਾ ਕਰੋ। ਪਰ ਸਤਿਗੁਰਾਂ ਕਿਹਾ ਭਾਈ ਸਮਾਂ ਆਉਣ 'ਤੇ ਇਸ ਧਰਤੀ ਨੂੰ ਭਾਗ ਲੱਗਣਗੇ ਅਤੇ ਸਰੋਵਰ* ਬਣੇਗਾ।

*ਸੰਨ ੧੯੭੫ ਵਿਚ ਸ੍ਰੀ ਹਰਿਗੋਬਿੰਦ ਸਾਹਿਬ ਜੀ ਦੇ ੯ ਜੇਠ ਵਾਲੇ ਜੋੜ ਮੇਲੇ 'ਤੇ ਸਮੂਹ ਸੰਗਤਾਂ ਦੇ ਭਾਰੀ ਇਕੱਠ ਵਿਚ ਪੰਜਾਂ ਪਿਆਰਿਆਂ ਨੇ ਸਰੋਵਰ ਦਾ ਟੱਪ ਲਾ ਕੇ ਸੇਵਾ ਆਰੰਭ ਕੀਤੀ ਸੀ। ਇਸ ਸਰੋਵਰ ਦੀ ਸੇਵਾ ਥੋੜ੍ਹੇ ਸਮੇਂ ਵਿਚ ਹੀ ਬਾਬਾ ਦਯਾ ਸਿੰਘ ਨੇ ਸੰਗਤਾਂ ਦੇ ਸਹਿਯੋਗ ਨਾਲ ਸੰਪੂਰਨ ਕੀਤੀ। ਖਾਸ ਕਰਕੇ ਪੁੰਨਿਆਂ, ਮਸਿਆ ਤੇ ਸੰਗਰਾਂਦ ਵਾਲੇ ਦਿਨ ਵੀ ਸੰਗਤਾਂ ਭਾਰੀ ਗਿਣਤੀ ਵਿਚ ਪਹੁੰਚਦੀਆਂ ਹਨ ਅਤੇ ਇਸ਼ਨਾਨ ਕਰਕੇ ਆਪਣੇ ਮਾਨਸਿਕ ਅਤੇ ਸਰੀਰਕ ਦੁਖਾਂ ਤੋਂ ਛੁਟਕਾਰਾ ਪਾਉਂਦੀਆਂ ਹਨ।

# ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਭਾਗਮਲ ਦੀ ਬੇਨਤੀ ਪ੍ਰਵਾਨ ਕਰਕੇ ਨਗਰ ਸੁਰਸਿੰਘ ਵਿਚ ਆਏ

ਮੀਰੀ ਪੀਰੀ ਦੇ ਮਾਲਕ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਸ੍ਰਿਸ਼ਟੀ ਦਾ ਉਧਾਰ ਕਰਨ ਲਈ ਵਿਚਰਦੇ ਹੋਏ ਭਡਾਣੇ ਪਹੁੰਚੇ। ਨਗਰ ਸੁਰਸਿੰਘ ਦਾ ਵਸਨੀਕ ਭਾਗ ਮਲ* ਗੁਰੂ ਕਾ ਪ੍ਰੇਮੀ ਸੀ।

ਬੇਨਤੀ ਕੀਤੀ ਮਹਾਰਾਜ ਆਪ ਮੇਰੇ ਨਗਰ ਦਰਸ਼ਨ ਦਿਓ ਅਤੇ ਮੇਰੀ ਭੇਟਾ ਪ੍ਰਵਾਨ ਕਰੋ। ਭਾਗਮਲ ਦੀ ਬੇਨਤੀ ਪ੍ਰਵਾਨ ਕਰਕੇ ਸਤਿਗੁਰੂ ਜੀ ਸੁਰਸਿੰਘ** ਪਹੁੰਚੇ। ਭਾਗਮਲ ਅਤੇ ਸਭ ਸੰਗਤਾਂ ਦਰਸ਼ਨ ਕਰਕੇ ਨਿਹਾਲ ਹੋਈਆਂ। ਭਾਗ ਮਲ ਨੇ ਨਵੇਂ ਮਹੱਲ ਬਣਾਏ ਸਨ ਉਸ ਨੇ ਗੁਰੂ ਜੀ ਨੂੰ ਭੇਟਾ ਕਰ ਦਿੱਤੇ ਅਤੇ ਇਕ ਹਜ਼ਾਰ ਵਿਗਾ ਜ਼ਮੀਨ ਵੀ ਭੇਟਾ ਕੀਤੀ। ਭਾਗਮਲ ਨੇ ਬੇਨਤੀ ਕੀਤੀ ਮਹਾਰਾਜ ਇਤਨੀ ਜ਼ਮੀਨ ਅਤੇ ਮਹਿਲ ਤੁਹਾਡੇ ਲਈ ਹਨ। ਆਪ ਇਥੇ ਰਹਿ ਕੇ ਇਸ ਨਗਰ ਵਿਚ ਸਿੱਖੀ ਦਾ ਮਹਾਨ ਕੇਂਦਰ ਬਣਾਓ। ਸਤਿਗੁਰਾਂ ਭਾਗਮਲ ਦੀ ਭੇਟਾ ਪ੍ਰਵਾਨ ਕਰਕੇ ਬਚਨ ਕੀਤਾ ਅਸੀਂ ਵਿਚਰ ਕੇ ਕਈ ਕਾਰਜ ਕਰਨੇ ਹਨ। ਤੇਰੀ ਭੇਟਾ ਪ੍ਰਵਾਨ ਹੈ ਸਮਾਂ ਆਉਣ 'ਤੇ ਇਹ ਨਗਰ ਸਿੱਖੀ ਦਾ ਮਹਾਨ ਕੇਂਦਰ ਬਣੇਗਾ। ਗੁਰੂ ਜੀ ਦੇ ਬਚਨਾਂ ਨੂੰ ਬਾਬਾ ਸੋਹਣ ਸਿੰਘ ਅਤੇ ਬਾਬਾ ਦਯਾ ਸਿੰਘ ਜੀ ਨੇ ਪੂਰਾ ਕੀਤਾ ਜੋ ਸੁਰ ਸਿੰਘ ਅੱਜ ਸਿਖੀ ਦਾ ਕੇਂਦਰ ਬਣਿਆ ਹੋਇਆ ਹੈ।

---

** ਨੋਟ—ਕਈ ਵਿਦਵਾਨਾਂ ਨੇ ਭੁਲੇਖੇ ਨਾਲ ਬਾਬਾ ਬਿਧੀ ਚੰਦ ਜੀ ਦਾ ਜਨਮ ਨਗਰ ਸੁਰਸਿੰਘ ਲਿਖਿਆ ਹੈ ਅਤੇ ਭਾਗ ਮਲ ਨੂੰ ਬਾਬਾ ਬਿਧੀ ਚੰਦ ਦਾ ਭਰਾ ਕਿਹਾ ਹੈ। ਬਾਬਾ ਜੀ ਦਾ ਜਨਮ ਛੀਨੇ ਪਿੰਡ ਵਿਚ ਹੋਇਆ ਹੈ ਅਤੇ ਭਾਗ ਮਲ ਗੁਰੂ ਕਾ ਪ੍ਰੇਮੀ ਸਿੱਖ ਸੀ।*

*** ਜਿਸ ਅਸਥਾਨ 'ਤੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਆਸਣ ਲਾਇਆ ਉਸ ਜਗ੍ਹਾ ਮਹਾਂਪੁਰਖ ਬਾਬਾ ਸੋਹਣ ਸਿੰਘ ਜੀ ਨੇ ੧੨੫ ਫ਼ੁਟ ਉੱਚੇ ਦੋ ਨਿਸ਼ਾਨ ਸਾਹਿਬ ਝੁਲਾਏ ਅਤੇ ਸੁੰਦਰ ਦਰਬਾਰ ਤਿਆਰ ਕਰਵਾ ਕੇ ਸੁਨਿਹਰੀ ਕਲਸ ਝੁਲਾਏ।*



# ਛੇਵੇਂ ਸਤਿਗੁਰਾਂ ਬਾਬਾ ਲਾਲ ਚੰਦ ਜੀ ਨੂੰ ਬਖ਼ਸ਼ਿਸ਼ਾਂ ਕਰਕੇ ਨਗਰ ਸੁਰਸਿੰਘ ਭੇਜਣਾ

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਕੀਰਤਪੁਰ ਵਿਚ ਨਿਵਾਸ ਕਰਕੇ ਮਹਾਨ ਸਿੱਖੀ ਦਾ ਪ੍ਰਚਾਰ ਕਰ ਰਹੇ ਸਨ। ਆਪ ਜੀ ਦੀ ਮਹਾਨ ਸੋਭਾ ਸਾਰੇ ਜਗਤ ਵਿਚ ਫੈਲ ਰਹੀ ਸੀ। ਬੇਅੰਤ ਸੰਗਤਾਂ ਆਤਮਕ ਗਿਆਨ ਦੀ ਪ੍ਰਾਪਤੀ ਲਈ ਦਰਸ਼ਨਾਂ ਨੂੰ ਕੀਰਤਪੁਰ ਪੁੱਜਦੀਆਂ, ਦੇਗ਼ ਲੰਗਰ ਅਤੁੱਟ ਚਲਦਾ।

ਫਗਣ ਦਾ ਮਹੀਨਾ ਗੁਜ਼ਰ ਗਿਆ, ਸਤਿਗੁਰਾਂ ਨੇ ਹੁਕਮਨਾਮੇ ਜਾਰੀ ਕਰਵਾਏ। ਸੰਗਤਾਂ ਹੁਕਮ ਸੁਣਦਿਆਂ ਕੀਰਤਪੁਰ ਵਹੀਰਾਂ ਘਤ ਆਈਆਂ। ਬਹੁਤ ਵੱਡਾ ਜੋੜ ਮੇਲਾ ਹੋਇਆ। ਸਤਿਗੁਰੂ ਜੀ ਨਿੱਤ ਕਿਰਿਆ ਅਨੁਸਾਰ ਇਕ ਪਹਿਰ ਰਾਤ ਰਹਿੰਦਿਆਂ ਉਠੇ ਇਸ਼ਨਾਨ ਕਰ (ਜਪੁਜੀ ਸਾਹਿਬ) ਦਾ ਨਿਤਨੇਮ ਕਰਕੇ ਧਿਆਨ ਵਿਚ ਲੀਨ ਹੋਏ।

*ਰਹੀ ਜਾਮ ਨਿਸ ਜਾਨ ਕਰਿ ਸਤਿਗੁਰ ਕੀਨ ਸ਼ਨਾਨ।*
*ਜਪੁਜੀ ਪੜ੍ਹ ਗੁਰ ਮੰਤ੍ਰ ਕੋ ਗੁਰ ਨਾਨਕ ਧਰ ਧਯਾਨ।*

(ਗੁਰ ਬਿਲਾਸ ਪਾ: ਛੇਵੀਂ)

ਸਤਿਗੁਰੂ ਜੀ ਨੇ ਆਪਣੇ ਜੋਤੀ ਜੋਤਿ ਸਮਾਉਣ ਦਾ ਸਮਾਂ ਨੇੜੇ ਜਾਣ ਕੇ ਸਭ ਗੁਰਸਿਖਾਂ ਦੀਆਂ ਡਿਊਟੀਆਂ ਸੇਵਾ ਲਈ ਲਾਈਆਂ। ਭਾਈ ਭਾਨਾ ਜੀ ਨੂੰ ਰਮਦਾਸ ਅਤੇ ਭਾਈ ਜੋਧਰਾਇ ਜੀ ਨੂੰ ਕਾਂਗੜ ਪਹੁੰਚਣ ਦਾ ਹੁਕਮ ਦਿੱਤਾ।

*ਸਾਹਿਬ ਭਾਨੇ ਸੋ ਕਹਯੋ।*
*ਰਮਦਾਸ ਕੇ ਗ੍ਰਾਮ ਮਝਾਰੇ।*
*ਰਾਇਜੋਧ ਕੋ ਬਹੁਰ ਬਖਾਨਾ।*
*ਪੁਨ ਕਾਂਗੜ ਕੋ ਜਾਂਹਿ ਸੁਖਾਰੇ।*

(ਗੁ: ਪ੍ਰ: ਸੂ: ਰਾਸਿ ੭, ਅੰਸੂ ੨੬)

ਸਤਿਗੁਰਾਂ ਜਿਥੇ ਹੋਰ ਸਭ ਦੀਆਂ ਡਿਊਟੀਆਂ ਲਾਈਆਂ, ਉਥੇ ਆਪਣੇ

ਮਹਾਨ ਜਰਨੈਲ ਪਰਮ ਪਿਆਰੇ ਗੁਰਸਿੱਖ ਬਾਬਾ ਬਿਧੀ ਚੰਦ ਜੀ ਦੇ ਸਪੁੱਤਰ ਭਾਈ ਲਾਲ ਚੰਦ ਜੀ ਨੂੰ ਸੁਰਸਿੰਘ ਜਾਣ ਦਾ ਹੁਕਮ ਦਿੱਤਾ। ਸੱਚੇ ਪਾਤਿਸ਼ਾਹ ਜੀ ਨੇ ਪਾਵਨ ਬੀੜ (ਬਿਲਾਵਲ ਰਾਗ ਤਕ) ਫੋਟੋ ਤੇ ਸ਼ਸਤ੍ਰ ਬਖ਼ਸ਼ਿਸ਼ ਕਰਕੇ ਸੇਵਾ ਅਤੇ ਗੁਰਸਿਖੀ ਪ੍ਰਚਾਰ ਦੀ ਡਿਊਟੀ ਲਾ ਕੇ ਵਰਸਾਉਣਾ ਕੀਤਾ। ਹਜ਼ੂਰ ਨੇ ਕਿਹਾ ਭਾਈ ਲਾਲ ਚੰਦ ਜੀ ਤੁਸੀਂ ਆਪਣੇ ਮਾਤਾ ਜੀ ਨੂੰ ਨਾਲ ਲੈ ਕੇ ਮਾਝੇ ਦੀ ਪਵਿੱਤ੍ਰ ਧਰਤੀ ਦੇ ਨਗਰ ਸੁਰਸਿੰਘ ਨਿਵਾਸ ਕਰੋ। ਗੁਰਸਿਖ ਭਾਗਮਲ ਨੇ ਸੁਰਸਿੰਘ ਵਿਖੇ ਵਿਚ ਸਾਨੂੰ ਮਹਿਲ ਅਤੇ ਜ਼ਮੀਨ ਭੇਟਾ ਕਰਕੇ ਕਿਹਾ ਸੀ ਕਿ ਇਥੇ ਸਿੱਖੀ ਦਾ ਮਹਾਨ ਕੇਂਦਰ ਬਣਾਓ। ਅਸੀਂ ਉਸ ਦੇ ਨਾਲ ਬਚਨ ਕਰ ਆਏ ਹਾਂ ਕਿ ਸਮਾਂ ਆਉਣ 'ਤੇ ਤੇਰੀ ਇੱਛਾ ਪੂਰੀ ਹੋਵੇਗੀ। ਤੁਸੀਂ ਸੁਰਸਿੰਘ ਵਿਚ ਨਿਵਾਸ ਕਰਕੇ ਅਤੇ ਸਿੱਖ ਸੰਗਤਾਂ ਨੂੰ ਸੇਵਾ ਸਿਮਰਨ ਨਾਲ ਜੋੜੋ, ਸਿੱਖੀ ਦਾ ਮਹਾਨ ਪ੍ਰਚਾਰ ਕਰੋ।

*ਬਿਧੀ ਚੰਦ ਕੋ ਸੁਤ ਮਤਿਵੰਤਾ।*
*ਲਾਲ ਚੰਦ ਕੋ ਕਹਿ ਭਗਵੰਤਾ।*
*ਤੁਵਹਿਤ ਸੁਰ ਸਿੰਘ ਗ੍ਰਾਮ ਮਝਾਰੇ।*
*ਭਾਗਮਲ ਸੁਭ ਸਦਨ ਸੁਧਾਰੇ।*
*ਮੂਰਤਿ ਗ੍ਰੰਥ ਸੈਂਚੀਆ ਲੈ ਕੇ।*
*ਤਹਿ ਮਾਤਾ ਜੁਤਿ ਰਹੁ ਸੁਖ ਪੈ ਕੇ।*

(ਗੁ: ਪ੍ਰ: ਸੂ: ਰਾਸਿ ੭, ਅੰਸੂ ੨੬)

ਬਾਬਾ ਲਾਲ ਚੰਦ ਜੀ ਸਤਿਗੁਰਾਂ ਤੋਂ ਬਖ਼ਸ਼ਿਸ਼ਾਂ ਪ੍ਰਾਪਤ ਕਰਕੇ ਸੁਰਸਿੰਘ ਵਿਚ ਆਣ ਨਿਵਾਸ ਕੀਤਾ ਅਤੇ ਸਤਿਗੁਰਾਂ ਦੇ ਦੱਸੇ ਮਾਰਗ 'ਤੇ ਚਲ ਕੇ ਸੇਵਾ ਸਿਮਰਨ ਅਤੇ ਸਿੱਖੀ ਦਾ ਪ੍ਰਚਾਰ ਕਰਨ ਲੱਗੇ।



# ਬਾਬਾ ਲਾਲ ਚੰਦ ਜੀ ਨੇ ਸੁਰਸਿੰਘ ਵਿਖੇ ਬਾਬਾ ਬਿਧੀ ਚੰਦ ਜੀ ਦੀ ਯਾਦਗਾਰ ਕਾਇਮ ਕਰਨੀ

ਬਾਬਾ ਲਾਲ ਚੰਦ ਜੀ ਸੁਰਸਿੰਘ ਵਿਚ ਰਹਿ ਕੇ ਮਹਾਨ ਸਿੱਖੀ ਦਾ ਪ੍ਰਚਾਰ ਕਰ ਰਹੇ ਸਨ ਅਤੇ ਦੇਗ਼ ਲੰਗਰ ਚਲਾ ਰਹੇ ਸਨ। ਆਪ ਜੀ ਨੇ ਮਨ ਵਿਚ ਵਿਚਾਰਿਆ ਮੇਰੇ ਸਤਿਕਾਰ ਯੋਗ ਪਿਤਾ ਜੀ ਜਿਹਨਾਂ ਨੇ ਆਪਣੀ ਸਾਰੀ ਆਯੂ ਸਤਿਗੁਰਾਂ ਦੀ ਹਾਜ਼ਰੀ ਵਿਚ ਸੇਵਾ ਸਿਮਰਨ ਕਰ ਕੇ ਬਿਤਾਈ ਅੇਤੇ ਮਹਾਨ ਵਰ ਲਏ। ਉਹਨਾਂ ਦੀ ਬਦੌਲਤ ਹੀ ਸਾਡੀ ਕੁਲ ਨੂੰ ਬਖ਼ਸ਼ਿਸ਼ਾਂ ਹੋਈਆਂ। ਮੈਨੂੰ ਉਹਨਾਂ ਦੀ ਯਾਦਗਾਰ ਕਾਇਮ ਕਰਨੀ ਚਾਹੀਦੀ ਹੈ। ਆਪ ਜੀ ਨੇ ਬੜਾ ਉੱਦਮ ਕੀਤਾ, ਦੇਉ ਨਗਰ (ਅਯੁਧਿਆ) ਪਹੁੰਚ ਕੇ ਬਾਬਾ ਜੀ ਦੇ ਅੰਗੀਠੇ ਦੀ ਰਾਖ ਲਿਆ ਕੇ ਬਾਬਾ ਜੀ ਦੀਆਂ ਸਮਾਧਾਂ* ਨਾਮ ਦੀ ਯਾਦਗਾਰ ਬਣਾਈ। ਬਾਬਾ ਬਿਧੀ ਚੰਦ ਜੀ ਦੇ ਸੱਚਖੰਡ (ਗੁਰਪੁਰੀ) ਪਿਆਨਾ ਕਰਨ ਦੇ ਦਿਨ ਦਾ ਜੋੜ ਮੇਲਾ ਅਰੰਭ ਕੀਤਾ। ਜੋ ੨੦੫੪ ਬਿਕ੍ਰਮੀ ੨੬ ਭਾਦਰੋਂ ਨੂੰ ਬਾਬਾ ਜੀ ਦਾ ਜੋੜ ਮੇਲਾ ਅਰੰਭ ਹੋਏ ਨੂੰ ੩੫੮ ਸਾਲ ਹੋ ਗਏ ਹਨ। ਸੰਨ ੧੯੯੭ ਵਿਚ ੩੫੯ ਸਾਲਾ ਬਰਸੀ ਮਨਾਈ ਜਾ ਰਹੀ ਹੈ। ਇਹ ਭਾਰੀ ਜੋੜ ਮੇਲਾ ਭਾਦਰੋਂ ਸੁਦੀ ਅਸ਼ਟਮੀ (ਭਾਦਰੋਂ ਦੀ ਮੱਸਿਆ ਤੋਂ ਅੱਠਵੇਂ ਦਿਨ) ਮਨਾਇਆ ਜਾਂਦਾ ਹੈ।

---

** ਜੋ ਯਾਦਗਾਰ ਬਾਬਾ ਲਾਲ ਚੰਦ ਜੀ ਨੇ ਤਿਆਰ ਕਰਵਾਈ ਸੀ ਉਹ ਇਮਾਰਤ ਸੈਂਕੜੇ ਸਾਲ ਪੁਰਾਣੀ ਹੋ ਜਾਣ ਕਰਕੇ ਬਾਬਾ ਦਯਾ ਸਿੰਘ ਜੀ ਨੇ ਉਸ ਯਾਦਗਾਰ ਦੀ ਦੁਬਾਰਾ ਸੇਵਾ ਕਰਵਾ ਕੇ ਸੁੰਦਰ ਦਰਬਾਰ ਤਿਆਰ ਕਰਵਾਇਆ ਹੈ।*

# ਕਲਗੀਧਰ ਜੀ ਨੇ ਭੰਗਾਣੀ ਦੇ ਜੰਗ ਸਮੇਂ ਹੁਕਮ ਭੇਜਣਾ ਅਤੇ ਬਾਬਾ ਲਾਲ ਚੰਦ ਜੀ ਨੇ ਹਾਜ਼ਰ ਹੋਣਾ

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਹਿੰਦੂ ਧਰਮ ਦੀ ਰਖਿਆ ਕਰਨ ਲਈ ਸ਼ਾਂਤ ਰੂਪ ਰਹਿ ਕੇ ਆਪਣੇ ਸਰੀਰ ਦਾ ਠੀਕਰਾ ਜ਼ਾਲਮਾਂ ਦੇ ਸਿਰ 'ਤੇ ਭੰਨਿਆ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਜ਼ਾਲਮਾਂ ਨਾਲ ਟੱਕਰ ਲੈਣ ਲਈ ਸ਼ਸਤ੍ਰ ਧਾਰੀ ਹੋ ਕੇ ਫ਼ੌਜਾਂ ਤਿਆਰ ਕੀਤੀਆਂ। ਸਿੱਖਾਂ ਨੂੰ ਫ਼ੌਜ ਵਿਚ ਹਾਜ਼ਰ ਹੋਣ ਲਈ ਹੁਕਮਨਾਮੇ ਜਾਰੀ ਕੀਤੇ। ਸਤਿਗੁਰਾਂ ਦੇ ਹੁਕਮ ਦੀ ਪਾਲਨਾ ਕਰਦੇ ਬਾਬਾ ਲਾਲ ਚੰਦ ਜੀ ਸੁਰਸਿੰਘ ਤੋਂ ਕੁਝ ਜਵਾਨ ਲੈ ਕੇ ਹਾਜ਼ਰ ਹੋਏ। ਬਾਬਾ ਲਾਲ ਚੰਦ ਜੀ ਨੇ ਭੰਗਾਣੀ ਦੇ ਜੰਗ ਵਿਚ ਮਹਾਨ ਸੂਰਮਤਾਈ ਦਿਖਾਈ, ਬਹੁਤ ਹੰਕਾਰੀ ਜ਼ਾਲਮਾਂ ਨੂੰ ਮੌਤ ਦੇ ਘਾਟ ਉਤਾਰਿਆ। ਕਲਗੀਧਰ ਜੀ ਆਪਣੀ ਰਚਿਤ ਸ੍ਰੀ ਗੁਰੂ ਦਸਮ ਗ੍ਰੰਥ ਬਚਿਤ੍ਰ ਨਾਟਕ ਵਿਚ ਭੰਗਾਣੀ ਦਾ ਜੰਗ ਵਰਣਨ ਕਰਦਿਆਂ ਕਥਨ ਕੀਤਾ ਹੈ।

*ਕੁਪੇ ਲਾਲ ਚੰਦੰ ਕੀਏ ਲਾਲ ਰੂਪੰ॥*
*ਜਿਨੈ ਗੰਜੀਯੰ ਗਰਬ ਸਿੰਘੰ ਅਨੂਪੰ॥*

(ਬਚਿਤ੍ਰ ਨਾਟਕ, ਪੰਨਾ ੬੦)

ਬਾਬਾ ਲਾਲ ਚੰਦ ਜੀ ਨੇ (ਕੀਏ ਲਾਲ ਰੂਪੰ) ਬੀਰ ਰਸ ਵਿਚ ਆ ਕੇ ਐਸਾ ਜੰਗ ਕੀਤਾ। ਵੱਡੇ ਵੱਡੇ (ਗਰਬ) ਹੰਕਾਰੀ ਦੁਸ਼ਮਨਾਂ ਦੇ (ਸਿੰਘ) ਸੂਰਮਿਆਂ ਦਾ (ਗੰਜੀਯੰ) ਨਾਸ ਕੀਤਾ। ਮਹਾਰਾਜ ਆਪਣੀ ਕਲਮ ਨਾਲ ਲਿਖਦੇ ਹਨ ਕਿ ਭਾਈ ਲਾਲ ਚੰਦ ਜੀ ਦੀ (ਅਨੂਪੰ) ਜੰਗ ਦੀ ਵਿਥਿਆ ਉਪਮਾ ਤੋਂ ਰਹਿਤ ਹੈ।

ਸਤਿਗੁਰੂ ਜੀ ਨੇ ਜੰਗ ਦੀ ਸਮਾਪਤੀ ਉਪਰੰਤ ਯੋਧਿਆਂ ਨੂੰ ਸਿਰੋਪੇ ਬਖ਼ਸ਼ ਕੇ ਮਹਾਨ ਖ਼ੁਸ਼ੀਆਂ ਬਖ਼ਸ਼ੀਆਂ। ਬਾਬਾ ਲਾਲ ਚੰਦ ਜੀ ਨੂੰ ਇਕ ਸ੍ਰੀ ਸਾਹਿਬ (ਕ੍ਰਿਪਾਨ)ਬਖ਼ਸ਼ ਕੇ ਬਹੁਤ ਬਖ਼ਸ਼ਿਸ਼ ਕੀਤੀ। ਉਸ ਸ੍ਰੀ ਸਾਹਿਬ ਦੇ ਉਪਰ ਸੁਨਹਿਰੀ (ਸੋਨਾ) ਅੱਖਰਾਂ ਵਿਚ ਕਲਗੀਧਰ ਜੀ ਦਾ ਪਵਿੱਤ੍ਰ



ਨਾਮ ਲਿਖਿਆ ਹੋਇਆ ਹੈ। ਉਹ ਸ੍ਰੀ ਸਾਹਿਬ ਬਾਬਾ ਜੀ ਦੀ ਬੰਸ ਪਾਸ ਸੁਰਸਿੰਘ ਹੈ।

ਬਾਬਾ ਲਾਲ ਚੰਦ ਜੀ ਕਲਗੀਧਰ ਪਾਤਿਸ਼ਾਹ ਦੀਆਂ ਮਹਾਨ ਖ਼ੁਸ਼ੀਆਂ ਪ੍ਰਾਪਤ ਕਰਕੇ ਸਤਿਗੁਰਾਂ ਦੀ ਆਗਿਆ ਅਨੁਸਾਰ ਵਾਪਸ ਸੁਰਸਿੰਘ ਆ ਕੇ ਸੇਵਾ ਅਤੇ ਸਿਮਰਨ ਵਿਚ ਜੁੜ ਕੇ ਆਪਣਾ ਜੀਵਨ ਬਤੀਤ ਕਰਨ ਲੱਗੇ। ਬਾਬਾ ਲਾਲ ਚੰਦ ਜੀ ਦੇ ਸਰੀਰ ਤਿਆਗਣ ਤੋਂ ਬਾਅਦ ਜਿਤਨੇ ਮਹਾਂਪੁਰਖ ਇਸ ਸੰਪ੍ਰਦਾ ਦੇ ਪੁਸ਼ਤ-ਦਰ-ਪੁਸ਼ਤ ਜਾਨਸ਼ੀਨ ਹੋਏ ਸਾਰਿਆਂ ਹੀ ਮਹਾਂਪੁਰਖਾਂ ਨੇ ਸੇਵਾ ਅਤੇ ਪ੍ਰਚਾਰ ਨੂੰ ਨਿਰੰਤਰ ਜਾਰੀ ਰੱਖਿਆ। ਬਾਬਾ ਜੀ ਦਾ ਜੀਵਨ ਇਸ ਪੁਸਤਕ ਵਿਚ ਸੰਖੇਪ ਹੋਣੇ ਕਰਕੇ ਅਗਲੀ ਐਡੀਸ਼ਨ ਵਿਚ ਸਾਰਿਆਂ ਮਹਾਂਪੁਰਖਾਂ ਦਾ ਪਵਿੱਤ੍ਰ ਜੀਵਨ ਵਿਸਥਾਰ ਨਾਲ ਲਿਖਿਆ ਜਾਏਗਾ।

ਬਾਬਾ ਬਿਧੀ ਚੰਦ ਜੀ ਦੀ ਪਵਿੱਤ੍ਰ ਬੰਸ ਵਿਚੋਂ ਜਿਨ੍ਹਾਂ ਮਹਾਂਪੁਰਖਾਂ ਨੇ ਇਸ ਗੱਦੀ ਦੇ ਜਾਨਸ਼ੀਨ ਹੋ ਕੇ ਸੇਵਾ ਨਿਭਾਈ, ਕੇਵਲ ਉਹਨਾਂ ਮਹਾਂਪੁਰਖਾਂ ਦਾ ਬਿਉਰਾ ਹੇਠਾਂ ਅੰਕਿਤ ਕੀਤਾ ਜਾਂਦਾ ਹੈ।

ਬਾਬਾ ਬਿਧੀ ਚੰਦ ਜੀ ਦੀ ਬੰਸਾਵਲੀ ਦੇ ਪੁਸ਼ਤ-ਦਰ-ਪੁਸ਼ਤ ਚਲ ਰਹੀ ਗੱਦੀ ਦੇ ਜਾਨਸ਼ੀਨ ਮਹਾਂਪੁਰਖਾਂ ਦਾ ਬਿਉਰਾ ਇਸ ਪ੍ਰਕਾਰ ਹੈ :

**੧. ਬਾਬਾ ਬਿਧੀ ਚੰਦ ਜੀ**
**੨. ਬਾਬਾ ਲਾਲ ਚੰਦ ਜੀ**
**੩. ਬਾਬਾ ਗੁਰਦਿਆਲ ਚੰਦ ਜੀ**
**੪. ਬਾਬਾ ਹੁਕਮ ਚੰਦ ਜੀ**
**੫. ਬਾਬਾ ਜਿਉਣ ਸਿੰਘ ਜੀ**
**੬. ਬਾਬਾ ਜਸਪਤ ਸਿੰਘ ਜੀ**
**੭. ਬਾਬਾ ਭਗ ਸਿੰਘ ਜੀ**
**੮. ਬਾਬਾ ਲਾਭ ਸਿੰਘ ਜੀ**
**੯. ਬਾਬਾ ਨੱਥਾ ਸਿੰਘ ਜੀ**
**੧੦. ਜਥੇਦਾਰ ਬਾਬਾ ਸੋਹਣ ਸਿੰਘ ਜੀ**
**੧੧. ਜਥੇਦਾਰ ਬਾਬਾ ਦਯਾ ਸਿੰਘ ਜੀ**

## ਜਥੇਦਾਰ ਬਾਬਾ ਸੋਹਣ ਸਿੰਘ ਜੀ ਨੇ ਬਾਬਾ ਬਿਧੀ ਚੰਦ ਜੀ ਦੇ ਨਾਮ 'ਤੇ ਦਲ ਚਲਾਉਣਾ ਅਤੇ ਗੁਰਸਿਖੀ ਦਾ ਮਹਾਨ ਪ੍ਰਚਾਰ ਕਰਨਾ

ਸ੍ਰੀ ਮਾਨ ਪੰਥ ਰਤਨ, ਨਾਮ ਬਾਣੀ ਦੇ ਰਸੀਏ, ਸੇਵਾ ਦੇ ਪੁੰਜ, ਪਰਉਪਕਾਰੀ, ਧਰਮ ਦੀ ਮੂਰਤੀ ਬਾਬਾ ਬਿਧੀ ਚੰਦ ਜੀ ਦੀ ਗੱਦੀ ਦੇ ਦਸਵੇਂ ਜਾਨਸ਼ੀਨ ਬ੍ਰਹਮ ਗਿਆਨੀ ਸੱਚਖੰਡ ਵਾਸੀ ਬਾਬਾ ਸੋਹਣ ਸਿੰਘ ਜੀ ਨੇ ਬਾਬਾ ਜੀ ਦੀ ਗੱਦੀ ਦੇ ਨੌਂਵੇ ਜਾਨਸ਼ੀਨ ਸਤਿਕਾਰ ਯੋਗ ਬਾਬਾ ਨਥਾ ਸਿੰਘ ਜੀ ਜੀ ਦੇ ਘਰ ਮਾਤਾ ਚੰਦ ਕੌਰ ਜੀ ਦੀ ਪਵਿੱਤ੍ਰ ਕੁੱਖ ਤੋਂ ਜ਼ਿਲ੍ਹਾ ਅੰਮ੍ਰਿਤਸਰ ਵਿਚ ਮਹਾਨ ਨਗਰ ਸੁਰਸਿੰਘ ਵਿਖੇ ਬਿਕ੍ਰਮੀ ੧੯੬੧ ਨੂੰ ਜਨਮ ਲਿਆ। ਆਪ ਜੀ ਬਚਪਨ ਤੋਂ ਹੀ ਹੋਣਹਾਰ, ਬੜੇ ਜੁਸ਼ੀਲੇ, ਜਪੀ, ਤਪੀ ਅਤੇ ਸੇਵਾ ਸਿਮਰਨ, ਬਾਣੀ ਪੜ੍ਹਨ ਸੁਨਣ ਦੀ ਰੁਚੀ ਰਖਦੇ ਸਨ। ਕੁਝ ਸਮਾਂ ਸੁਰਸਿੰਘ ਵਿਚ ਕਿਰਤ ਕਮਾਈ ਕਰਦਿਆਂ ਅਤੇ ਨਾਮ ਜਪਦਿਆਂ ਬਤੀਤ ਕੀਤਾ। ਆਪ ਜੀ ਨੇ ਕਲਗੀਧਰ ਪਾਤਿਸ਼ਾਹ ਦੀ ਬਖ਼ਸ਼ੀ ਪਵਿੱਤ੍ਰ ਦਾਤ ਖੰਡੇ ਦਾ ਅੰਮ੍ਰਿਤਪਾਨ ਕੀਤਾ ਅਤੇ ਗੁਰਮਤਿ ਮਰਯਾਦਾ ਦੇ ਧਾਰਨੀ ਹੋ ਕੇ ਆਪਣੇ ਜੀਵਨ ਨੂੰ ਸੱਚਾ ਸੁੱਚਾ ਬਣਾ ਕੇ ਸੰਸਾਰ ਵਿਚ ਪ੍ਰਗਟ ਹੋਣ ਲੱਗੇ। ਆਪ ਜੀ ਦੀ ਛੋਟੀ ਉਮਰ ਤੋਂ ਸੇਵਾ ਅਤੇ ਸਿਮਰਨ ਵਿਚ ਲੀਨ ਰਹਿਣ ਦੀ ਐਸੀ ਰੂਹਾਨੀਅਤ ਨੂੰ ਦੇਖ ਕੇ ਸੰਗਤਾਂ ਅਤੇ ਗੁਰੂ ਪੰਥ ਨੇ ਬਾਬਾ ਨੱਥਾ ਸਿੰਘ ਜੀ ਤੋਂ ਉਪਰੰਤ ਬਾਬਾ ਬਿਧੀ ਚੰਦ ਜੀ ਦੀ ਗੱਦੀ ਦੇ ਦਸਵੇਂ ਜਾਨਸ਼ੀਨ ਬਿਕ੍ਰਮੀ ੧੯੬੮ ਵਿਚ ਨਿਯੁਕਤ ਕੀਤਾ। ਆਪ ਜੀ ਨੇ ਕੁਝ ਸਮਾਂ ਵੱਡਿਆਂ ਮਹਾਂਪੁਰਖਾਂ ਦੀ ਤਰ੍ਹਾਂ ਕੁਝ ਸਿੰਘਾਂ ਨੂੰ ਨਾਲ ਲੈ ਕੇ ਵਿਚਰਕੇ ਸੇਵਾ ਨਿਭਾਈ।

ਜਿਵੇਂ ਛੇਵੇਂ ਸਤਿਗੁਰੂ ਜੀ ਨੇ ਆਪਣੇ ਗਾਤਰੇ ਸ਼ਸਤ੍ਰ ਧਾਰਨ ਕਰਕੇ ਅਤੇ ਆਪਣੇ ਸਿੱਖਾਂ ਨੂੰ ਵੀ ਸ਼ਸਤ੍ਰ ਪਹਿਨਾਏ ਅਤੇ ਆਪ ਜੀ ਜਥੇਬੰਦਕ ਹੋ ਕੇ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਪਵਿੱਤ੍ਰ ਮਿਸ਼ਨ ਨੂੰ ਭਗਤੀ ਅਤੇ



ਸ਼ਕਤੀ ਦਾ ਸੁਮੇਲ ਕਰਕੇ ਜਗਤ ਵਿਚ ਪ੍ਰਗਟਾਇਆ। ਦਸਵੇਂ ਜਾਮੇ ਵਿਚ ਰਣਜੀਤ ਨਗਾਰਾ ਅਤੇ ਨਿਸ਼ਾਨ ਸਾਹਿਬ ਪ੍ਰਗਟ ਕੀਤੇ। ਪਵਿੱਤ੍ਰ ਖੰਡੇ ਦੇ ਅੰਮ੍ਰਿਤ ਦੀ ਦਾਤ ਬਖ਼ਸ਼ ਕੇ ਖਾਲਸਾ ਪੰਥ ਸਾਜਿਆ। ਸਰਬੰਸ ਦਾਨੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਬਖ਼ਸ਼ਿਸ਼ ਕੀਤੀ ਹੋਈ ਮਰਯਾਦਾ ਖਾਲਸਾ ਪੰਥ ਵਿਚ ਸਾਖਿਆਤ ਚਲ ਰਹੀ ਹੈ। ਸੰਪ੍ਰਦਾਇ ਬਾਬਾ ਬਿਧੀ ਚੰਦ ਜੀ ਦੀ ਗੱਦੀ ਦੇ ਪੁਸ਼ਤ-ਦਰ-ਪੁਸ਼ਤ ਦਸਵੇਂ ਜਾਨਸ਼ੀਨ ਜਥੇਦਾਰ ਬਾਬਾ ਸੋਹਣ ਸਿੰਘ ਜੀ, ਗੁਰਮਤਿ ਦਾ ਪ੍ਰਚਾਰ ਕਰਦੇ ਹੋਏ ਬਾਬਾ ਬਿਧੀ ਚੰਦ ਜੀ ਦੀ ਸੰਪ੍ਰਦਾਇ ਦੇ ਘੋੜ ਸਵਾਰ ਸਿੰਘਾਂ ਅਤੇ ਸੰਗਤਾਂ ਸਮੇਤ ਸੰਨ ੧੯੨੯ ਈ. ਨੂੰ ਸ੍ਰੀ ਨਨਕਾਣਾ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਅਵਤਾਰ ਗੁਰਪੁਰਬ 'ਤੇ ਹਾਜ਼ਰੀ ਭਰਨ ਲਈ ਪਹੁੰਚੇ। ਸਤਿਗੁਰਾਂ ਉਥੇ ਐਸੀ ਪ੍ਰੇਰਨਾ ਬਖ਼ਸ਼ਿਸ਼ ਕੀਤੀ ਆਪ ਜੀ ਨੇ ਬਾਬਾ ਬਿਧੀ ਚੰਦ ਜੀ ਦੀ ਸੰਪ੍ਰਦਾਇ ਦੇ ਨਾਂ 'ਤੇ ਨਿਸ਼ਾਨ ਸਾਹਿਬ ਅਤੇ ਨਗਾਰੇ ਸੰਨ ੧੯੨੯ ਨੂੰ ਪ੍ਰਗਟ ਕਰਕੇ ਦਲ ਕਾਇਮ ਕੀਤਾ ਬਾਬਾ ਜੀ ਨੇ ਸ੍ਰੀ ਨਨਕਾਣਾ ਸਾਹਿਬ ਗੁਰਪੁਰਬ ਸਮੇਂ ਮਹੱਲੇ ਵਾਲੇ ਦਿਨ ਘੋੜਿਆਂ 'ਤੇ ਨਿਸ਼ਾਨ ਸਾਹਿਬ ਅਤੇ ਨਗਾਰੇ ਲੈ ਕੇ ਜਥੇ ਦੇ ਘੋੜ ਅਸਵਾਰਾਂ ਸਮੇਤ ਮਹਾਨ ਜਲੂਸ ਦੀਆਂ ਹਾਜ਼ਰੀਆਂ ਭਰੀਆਂ। ਜੋ ਛੇਵੇਂ ਸਤ੍ਰਿਗੁਰਾਂ ਤੋਂ ਵਰੋਸਾਈ ਹੋਈ ਸੰਪ੍ਰਦਾਇ ਦਾ ਨਾਮ ਉਸ ਦਿਨ ਤੋਂ ਦਲ ਬਾਬਾ ਬਿਧੀ ਚੰਦ ਜੀ ਪ੍ਰਚਲਤ ਹੋਇਆ। ਬਾਬਾ ਜੀ ਨੇ ਸ੍ਰੀ ਨਨਕਾਣਾ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਪਵਿੱਤ੍ਰ ਅਸਥਾਨ 'ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਹਜ਼ੂਰੀ ਵਿਚ ਅਰਦਾਸ ਕੀਤੀ ਅਤੇ ਦਲ ਸਮੇਤ ਚੱਕਰਵਰਤੀ ਹੋ ਕੇ ਗੁਰਮਤਿ ਪ੍ਰਚਾਰ ਕਰਨ ਲਈ ਕਮਰਕੱਸਾ ਕਰਕੇ ਆਪ ਹਿੰਦੁਸਤਾਨ ਪੱਛਮ ਦੀ ਧਰਤੀ ਜਿਥੇ ਗੁਰਸਿਖੀ ਪ੍ਰਚਾਰ ਦੀ ਬਹੁਤ ਘਾਟ ਸੀ। ਆਪ ਜੀ ਦਲ ਸਮੇਤ ਲਾਇਲਪੁਰ ਦੀ ਬਾਰ, ਸਰਗੋਧੇ ਦੀ ਬਾਰ ਅਤੇ ਮਿੰਟਗੁਮਰੀ ਆਦਿ ਬਾਰਾਂ ਵਿਚ ਵਿਚਰ ਕੇ ਗੁਰਮਤਿ ਦਾ ਪ੍ਰਚਾਰ ਕਰਕੇ ਬੇਅੰਤ ਪ੍ਰਾਣੀਆਂ ਨੂੰ ਅੰਮ੍ਰਿਤ ਛਕਾ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਲੜ ਲਾਇਆ।

ਆਪ ਜੀ ਦੀ ਰੂਹਾਨੀਅਤ ਐਸੀ ਤੇਜ਼-ਪ੍ਰਤਾਪ ਵਾਲੀ ਸੀ। ਪ੍ਰਮੇਸ਼ਰ

ਪ੍ਰਾਪਤੀ ਦੇ ਮਾਰਗ 'ਤੇ ਚਲਣ ਵਾਲੇ ਸਾਰੇ ਹੀ ਆਪ ਜੀ ਨਾਲ ਪਿਆਰ ਕਰਨ ਲੱਗੇ। ਆਪ ਜੀ ਵੀ ਸਭ ਨੂੰ ਪ੍ਰਮੇਸ਼ਰ ਦੀ ਪਿਆਰ-ਭਰੀ ਅਤੇ ਸਾਂਝੀਵਾਲਤਾ ਦੀ ਸਿਖਿਆ ਦਿੰਦੇ ਸਨ। ਆਪ ਜੀ ਸੇਵਾ, ਸਿਮਰਨ ਅਤੇ ਗੁਰਬਾਣੀ ਪੜ੍ਹਨ-ਸੁਨਣ ਵਾਲਿਆਂ ਗੁਰਸਿਖਾਂ ਨਾਲ ਅਥਾਹ ਪਿਆਰ ਰਖਦੇ ਸਨ। ਇਸ ਕਰਕੇ ਆਪ ਜੀ ਨਾਲ ਗੁਰਬਾਣੀ ਦਾ ਕੀਰਤਨ ਕਰਨ ਵਾਲੇ ਅਤੇ ਕਥਾ ਵਾਚਕ, ਪ੍ਰਚਾਰਕ ਵੀ ਪੂਰਾ ਸਹਿਯੋਗ ਦੇਣ ਲੱਗੇ। ਬਾਬਾ ਜੀ ਨੇ ਸਤਿਗੁਰਾਂ ਦੀ ਅਰੰਭ ਕੀਤੀ ਹੋਈ ਮਰਯਾਦਾ ਦਲ ਵਿਚ ਕਾਇਮ ਕੀਤੀ। ਆਪ ਅੰਮ੍ਰਿਤ ਵੇਲੇ ੨ ਵਜੇ ਉਠ ਕੇ ਨਗਾਰੇ 'ਤੇ ਚੋਟ ਲਵਾ ਦੇਂਦੇ। ਸ਼ੌਚ ਇਸ਼ਨਾਨ ਕਰਕੇ ਨਿਤਨੇਮ ਅਰੰਭ ਕਰਵਾ ਦਿੰਦੇ ਸਨ ਅਤੇ ਪੰਜ ਬਾਣੀਆਂ ਦਾ ਨਿਤਨੇਮ ਸੁਖਮਨੀ ਸਾਹਿਬ, ਸ੍ਰੀ ਅਕਾਲ ਉਸਤਤਿ ਦੇ ਪਾਠ ਉਪਰੰਤ ਸ੍ਰੀ ਆਸਾ ਜੀ ਦੀ ਵਾਰ ਦਾ ਕੀਰਤਨ ਆਰੰਭ ਹੋ ਜਾਂਦਾ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕਥਾ ਲੜੀਵਾਰ ਕੀਤੀ ਜਾਂਦੀ। ਅਰਦਾਸ ਉਪਰੰਤ ਸਮਾਪਤੀ ਹੁੰਦੀ।

ਸਾਰਾ ਦਿਨ ਦੇਗ਼ ਲੰਗਰ ਦੀ ਸੇਵਾ ਕਰਨੀ। ਸ਼ਾਮ ਨੂੰ ਸੋਦਰ ਦੀ ਚੌਕੀ, ਰਹਿਰਾਸ ਸਾਹਿਬ, ਆਰਤੀ ਆਰਤਾ ਕਰ ਕੇ ਅਰਦਾਸ ਕਰਨੀ ਅਤੇ ਸੂਰਜ ਪ੍ਰਤਾਪ ਦੀ ਕਥਾ ਉਪਰੰਤ ਕੀਰਤਨ ਸੋਹਿਲੇ ਦਾ ਪਾਠ ਕਰਕੇ ਸਮਾਪਤੀ ਕਰਦੇ ਸਨ। ਆਪ ਜੀ ਦੀ ਪ੍ਰਚਲਤ ਕੀਤੀ ਹੋਈ ਮਰਯਾਦਾ ਹੁਣ ਵੀ ਦਲ ਵਿਚ ਨਿਰੰਤਰ ਚਲ ਰਹੀ ਹੈ। ਆਪ ਜੀ ਮਾਝਾ, ਮਾਲਵਾ, ਦੁਆਬਾ ਦੇ ਪਿੰਡਾਂ ਪਿੰਡਾਂ ਵਿਚ ਜਾ ਕੇ ਸਿੱਖੀ ਦਾ ਪ੍ਰਚਾਰ ਅਰੰਭ ਕੀਤਾ। ਸੰਗਤਾਂ ਬੜੇ ਪ੍ਰੇਮ ਨਾਲ ਆਪ ਜੀ ਨੂੰ ਯਾਦ ਕਰਕੇ ਅਖੰਡ ਪਾਠ ਕਰਾਉਂਦੀਆਂ ਅਤੇ ਦਲ ਦੀ ਸੇਵਾ ਕਰਕੇ ਖ਼ੁਸ਼ੀਆਂ ਪ੍ਰਾਪਤ ਕਰਦੀਆਂ।

ਆਪ ਜੀ ਗੁਰਧਾਮਾਂ 'ਤੇ ਦਲ ਸਮੇਤ ਪਹੁੰਚ ਕੇ ਜੋੜ ਮੇਲਿਆਂ ਦੀ ਹਾਜ਼ਰੀ ਭਰਦੇ। ਦਸਿਹਰਾ ਸ੍ਰੀ ਹਜ਼ੂਰ ਸਾਹਿਬ, ਦੀਵਾਲੀ—ਸ੍ਰੀ ਅੰਮ੍ਰਿਤਸਰ ਸਾਹਿਬ, ਅਵਤਾਰ ਗੁਰਪੁਰਬ ਪਾ: ਪਹਿਲੀ—ਸ੍ਰੀ ਨਨਕਾਣਾ ਸਾਹਿਬ, ਮਾਘੀ—ਸ੍ਰੀ ਮੁਕਤਸਰ ਸਾਹਿਬ, ਹੋਲਾ ਮਹੱਲਾ—ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਅਨੰਦਪੁਰ ਸਾਹਿਬ ਅਤੇ ਵਿਸਾਖੀ—ਤਖ਼ਤ ਸ੍ਰੀ ਦਮਦਮਾ ਸਾਹਿਬ



ਤੋਂ ਆਦਿ ਜੋੜ ਮੇਲਿਆਂ ਉੱਪਰ ਦਲ ਅਤੇ ਬੇਅੰਤ ਸੰਗਤਾਂ ਲੈ ਕੇ ਪਹੁੰਚਦੇ ਅਤੇ ਸ੍ਰੀ ਅਖੰਡ ਪਾਠ ਕਰਦੇ, ਕਥਾ ਕੀਰਤਨ ਕਰਨਾ, ਗੁਰਮਤਿ ਦਾ ਪ੍ਰਚਾਰ ਕਰਨਾ ਅਤੇ ਦੇਗ਼ ਲੰਗਰ ਅਤੁੱਟ ਵਰਤਾਉਣਾ, ਬੜੇ ਪ੍ਰੇਮ ਨਾਲ ਗੁਰਧਾਮਾਂ ਦੀ ਯਾਤਰਾ ਕਰਨੀ। ਕਲਗੀਧਰ ਪਾਤਿਸ਼ਾਹ ਦੀ ਬਖ਼ਸ਼ੀ ਹੋਈ ਦਾਤ ਖੰਡੇ ਬਾਟੇ ਦਾ ਅੰਮ੍ਰਿਤ ਸੰਗਤਾਂ ਨੂੰ ਛਕਾ ਕੇ ਗੁਰੂ ਚਰਨਾਂ ਨਾਲ ਜੋੜਨਾ ਅਤੇ ਸੱਜ ਧੱਜ ਨਾਲ ਮਹੱਲੇ ਕੱਢਣੇ, ਸੰਗਤਾਂ ਨੂੰ ਨੇਜੇ-ਬਾਜ਼ੀ, ਘੋੜ ਸਵਾਰੀ ਅਤੇ ਸ਼ਸਤ੍ਰ-ਵਿਦਿਆ ਦੇ ਕਰਤੱਵ ਦਿਖਾਉਣੇ। ਦਲ ਸਮੇਤ ਚੱਕਰਵਰਤੀ ਹੋ ਕੇ ਵਿਚਰਨਾ ਆਪ ਜੀ ਦਾ ਇਹ ਮੁਖ ਨਿਸ਼ਾਨਾ ਸੀ। ਆਪ ਜੀ ਦੀ ਪੰਥਕ ਸੇਵਾ ਤੋਂ ਪ੍ਰਸੰਨ ਹੋ ਕੇ ਸਮੂਹ ਜਥੇਬੰਦੀਆਂ ਅਤੇ ਸਮੁੱਚਾ ਪੰਥ ਆਪ ਜੀ ਦਾ ਭਾਰੀ ਸਤਿਕਾਰ ਕਰਦਾ ਸੀ। ਬਾਬਾ ਜੀ ਨੇ ਸੰਨ ੧੯੪੨ ਵਿਚ ਸ੍ਰੀ ਹਜ਼ੂਰ ਸਾਹਿਬ ਦੀ ਦਲ ਸਮੇਤ ਯਾਤਰਾ ਕਰਨ ਦੀ ਤਿਆਰੀ ਕੀਤੀ। ਆਪ ਜੀ ਸ੍ਰੀ ਹਰਿਮੰਦਰ ਸਾਹਿਬ ਦਰਸ਼ਨ ਇਸ਼ਨਾਨ ਕਰਕੇ ਸ੍ਰੀ ਅਕਾਲ ਤਖ਼ਤ ਸਾਹਿਬ ਪਹੁੰਚ ਕੇ ਹਜ਼ੂਰ ਸਾਹਿਬ ਦੀ ਪੈਦਲ ਯਾਤਰਾ ਕਰਨ ਲਈ ਅਰਦਾਸ ਕੀਤੀ ਅਤੇ ਮਾਝੇ ਦੀ ਧਰਤੀ ਤੋਂ ਦਲ ਦੀ ਰਵਾਨਗੀ ਕਰਕੇ, ਪੰਜਾਬ, ਯੂ.ਪੀ., ਰਾਜਸਥਾਨ, ਮੱਧ ਪ੍ਰਦੇਸ਼, ਮਹਾਂਰਾਸ਼ਟਰ ਆਦਿ ਵਿਚ ਦੀ ਵਿਚਰਦੇ ਹੋਏ ਗੁਰਸਿਖੀ ਦਾ ਪ੍ਰਚਾਰ ਕਰਕੇ ਤਖ਼ਤ ਸ੍ਰੀ ਹਜ਼ੂਰ ਸਾਹਿਬ ਪਹੁੰਚੇ। ਆਪ ਜੀ ਇਕ ਬੜਾ ਸੁੰਦਰ ਘੋੜਾ ਜਿਸ ਦਾ ਨਾਮ ਹੀ ਗੰਮ ਸੀ ਉਸ ਦੀ ਬੜੇ ਪ੍ਰੇਮ ਨਾਲ ਪਾਲਨਾ ਕਰਕੇ ਦਲ ਨਾਲ ਲੈ ਕੇ ਗਏ। ਭਾਈ ਰਤਨ ਸਿੰਘ ਜੀ ਗੰਮ ਘੋੜਾ ਸਾਰਾ ਰਸਤਾ ਪੈਦਲ ਲੈ ਕੇ ਗਿਆ। ਹਜ਼ੂਰ ਸਾਹਿਬ ਪਹੁੰਚ ਕੇ ਨਿਸ਼ਾਨ ਸਾਹਿਬ ਅਤੇ ਨਗਾਰਿਆਂ ਸਮੇਤ ਸਾਰੇ ਸਿੰਘਾਂ ਨੂੰ ਨਾਲ ਲੈ ਕੇ ਗੰਮ ਘੋੜਾ ਤਖ਼ਤ 'ਤੇ ਅਰਦਾਸ ਕਰਵਾਇਆ ਅਤੇ ਕੜਾਹ ਪ੍ਰਸ਼ਾਦਿ ਦੀਆਂ ਦੇਗ਼ਾਂ ਕਰਵਾਈਆਂ।

ਸ੍ਰੀ ਹਜ਼ੂਰ ਸਾਹਿਬ ਜੋ ਪੁਰਾਤਨ ਬਹੁਤ ਵੱਡੇ ਵੱਡੇ ਦੋ ਕੜਾਹੇ ਹਨ—ਆਪ ਜੀ ਦੋਨੋਂ ਕੜਾਹੇ ਸ਼ਰਦਾਈਆਂ ਦੇਗ਼ਾਂ ਨਾਲ ਭਰ ਕੇ, ਸਤਿਗੁਰਾਂ ਦੇ ਤਖ਼ਤ ਤੋਂ ਅਰਦਾਸ ਕਰਵਾ ਕੇ ਸੰਗਤਾਂ ਵਿਚ ਵਰਤਾਏ। ਆਪ ਜੀ ਦਾ

ਐਸਾ ਪਿਆਰ ਸ਼ਰਧਾ ਅਤੇ ਸੇਵਾ ਭਾਵਨਾ ਦੇਖ ਕੇ ਦੱਖਣੀ ਸਿੱਖ ਅਤੇ ਦੇਸ਼ ਦੇਸ਼ਾਤਰਾਂ ਤੋਂ ਜੋੜ ਮੇਲੇ 'ਤੇ ਪਹੁੰਚੀਆਂ ਸੰਗਤਾਂ ਨੇ ਅਤਿਅੰਤ ਪ੍ਰੇਮ ਕੀਤਾ ਅਤੇ ਸੰਗਤਾਂ ਨੇ ਬੜੇ ਪ੍ਰੇਮ ਨਾਲ ਇਕ ਸਾਲ ਸਾਰੇ ਦਲ ਦਾ ਹਜ਼ੂਰ ਸਾਹਿਬ ਪੜਾ ਰਖਾਇਆ। ਹੋਲਾ ਮਹੱਲਾ, ਦੀਵਾਲੀ ਦਾ ਜੋੜ ਮੇਲਾ ਅਤੇ ਵਿਸਾਖੀ ਦਾ ਜੋੜ ਮੇਲਾ ਆਪ ਜੀ ਨੇ ਹਜ਼ੂਰ ਸਾਹਿਬ ਮਨਾਏ ਅਤੇ ਸੰਗਤਾਂ ਤੋਂ ਪੰਜਾਬ ਨੂੰ ਰਵਾਨਾ ਹੋਣ ਲਈ ਵਿਦਾਇਗੀ ਪ੍ਰਾਪਤ ਕਰਕੇ ਤਖ਼ਤ ਸਾਹਿਬ ਪਹੁੰਚ ਕੇ ਅਰਦਾਸ ਕਰਵਾਈ, ਤਖ਼ਤ ਸਾਹਿਬ ਦੇ ਜਥੇਦਾਰ ਪੁਜਾਰੀ ਬਾਬਾ ਹੀਰਾ ਸਿੰਘ ਜੀ ਨੇ ਸਿਰੋਪਾਓ ਸ਼ਸਤ੍ਰ ਬਖ਼ਸ਼ਿਸ਼ ਕੀਤੇ ਅਤੇ ਆਪ ਜੀ ਸਤਿਗੁਰਾਂ ਦੀਆਂ ਖ਼ੁਸ਼ੀਆਂ ਪ੍ਰਾਪਤ ਕਰਕੇ ਪੈਦਲ ਚਲ ਕੇ ਪ੍ਰਚਾਰ ਕਰਦੇ ਵਾਪਸ ਪੰਜਾਬ ਪਹੁੰਚੇ। ਕੁਝ ਸਮੇਂ ਬਾਅਦ ਆਪ ਜੀ ਨੇ ਪੈਦਲ ਚਲ ਕੇ ਹਜ਼ੂਰ ਸਾਹਿਬ ਜੀ ਦੀ ਦੂਜੀ ਯਾਤਰਾ ਕੀਤੀ ਅਤੇ ਇਕ ਸੁੰਦਰ ਘੋੜਾ ਸਤਿਗੁਰਾਂ ਦੇ ਤਖ਼ਤ 'ਤੇ ਹਾਜ਼ਰ ਕੀਤਾ ਅਤੇ ਸਤਿਗੁਰਾਂ ਦੇ ਤਖ਼ਤ ਤੋਂ ਖ਼ੁਸ਼ੀਆਂ ਪ੍ਰਾਪਤ ਕੀਤੀਆਂ।

ਸੰਨ ੧੯੬੭ ਵਿਚ ਕਲਗੀਧਰ ਪਾਤਿਸ਼ਾਹ ਜੀ ਦਾ ੩੦੦ ਸਾਲਾ ਅਵਤਾਰ ਗੁਰਪੁਰਬ 'ਤੇ ਹਾਜ਼ਰੀ ਭਰਨ ਲਈ ਮਹਾਂਪੁਰਖ ਬਾਬਾ ਸੋਹਣ ਸਿੰਘ ਜੀ ਨੇ ਪੰਜਾਬ ਤੋਂ ਦਲ ਸਮੇਤ ਪੈਦਲ ਚਾਲਾ ਕਰਕੇ ਯੂ.ਪੀ. ਆਦਿ ਸਟੇਟਾਂ ਵਿਚ ਦੀ ਵਿਚਰਦੇ ਗੁਰਮਤਿ ਦਾ ਪ੍ਰਚਾਰ ਕਰਦੇ ਹੋਏ ਬਿਹਾਰ ਵਿਚ ਤਖ਼ਤ ਸ੍ਰੀ ਪਟਨਾ ਸਾਹਿਬ ਪਹੁੰਚੇ। ਜੋੜ ਮੇਲੇ ਦੀ ਹਾਜ਼ਰੀ ਭਰਦਿਆਂ ਸ੍ਰੀ ਅਖੰਡ ਪਾਠ ਕੀਤੇ, ਦੇਗ਼ ਲੰਗਰ ਚਲਾਇਆ ਅਤੇ ਭਾਰੀ ਗੁਰਮਤਿ ਦਾ ਪ੍ਰਚਾਰ ਕੀਤਾ। ਆਪ ਜੀ ਦੀ ਇਸ ਪੈਦਲ ਯਾਤਰਾ ਦੀ ਸਾਰੀਆਂ ਸੰਗਤਾਂ ਦੇ ਮਨ ਵਿਚ ਭਾਰੀ ਖ਼ੁਸ਼ੀ ਹੋਈ। ਸ੍ਰੀ ਪਟਨਾ ਸਾਹਿਬ ਤੋਂ ਸਿਰੋਪਾਓ ਖ਼ੁਸ਼ੀਆਂ ਪ੍ਰਾਪਤ ਕਰਕੇ ਆਪ ਜੀ ਹਜ਼ੂਰ ਸਾਹਿਬ ਦਲ ਸਮੇਤ ਪਹੁੰਚ ਕੇ ਹਾਜ਼ਰੀਆਂ ਭਰੀਆਂ। ਜਦੋਂ ਵੀ ਬਾਬਾ ਜੀ ਸ੍ਰੀ ਹਜ਼ੂਰ ਸਾਹਿਬ ਜਾਂਦੇ ਕੜਾਹੇ ਭਰਦੇ ਅਤੇ ਦੇਗ਼ ਲੰਗਰ ਚਲਾਉਂਦੇ ਸਤਿਗੁਰਾਂ ਦੀਆਂ ਖ਼ੁਸ਼ੀਆਂ ਪ੍ਰਾਪਤ ਕਰਦੇ।

ਬਾਬਾ ਦਯਾ ਸਿੰਘ ਜੀ ਵੱਡੇ ਬਾਬਾ ਜੀ ਦੀਆਂ ਰਵਾਇਤਾਂ ਅਨੁਸਾਰ



ਦੋ ਘੋੜੇ ਸ੍ਰੀ ਹਜ਼ੂਰ ਸਾਹਿਬ ਹਾਜ਼ਰ ਕਰਕੇ ਆਏ ਪਹਿਲਾ ਘੋੜਾ ਚੜ੍ਹਾਈ ਕਰਨ ਤੋਂ ਬਾਅਦ ਸੰਨ ੧੯੯੧ ਵਿਚ ਦੂਜਾ ਬੱਗਾ ਨੁਕਰਾ (ਚਿੱਟੇ ਰੰਗ) ਦਾ ਹਾਜ਼ਰ ਕੀਤਾ ਜੋ ਹੁਣ ਮਹਾਰਾਜ ਜੀ ਦੀ ਸਵਾਰੀ ਦੀ ਸੇਵਾ ਵਿਚ ਹੈ ਅਤੇ ਇਕ ਸਿੰਘ ਵੀ ਹਜ਼ੂਰ ਸਾਹਿਬ ਘੋੜੇ ਦੀ ਸੇਵਾ ਲਈ ਛੱਡਿਆ ਹੈ।

ਬਾਬਾ ਜੀ ਨੇ ਜਿੱਥੇ ਦਲ ਲੈ ਕੇ ਸਾਰੇ ਭਾਰਤ ਵਿਚ ਚੱਕਰਵਰਤੀ ਵਿਚਰ ਕੇ ਗੁਰਮਤਿ ਦਾ ਮਹਾਨ ਪ੍ਰਚਾਰ ਕੀਤਾ ਹੈ ਅਤੇ ਬੇਅੰਤ ਪ੍ਰਾਣੀਆਂ ਨੂੰ ਅੰਮ੍ਰਿਤਪਾਨ ਕਰਵਾ ਕੇ ਗੁਰੂ ਕੇ ਲੜ ਲਾਇਆ, ਉਥੇ ਆਪ ਜੀ ਪੰਥ ਹਿਤ ਆਪਣੇ ਜੀਵਨ ਸਮੇਂ ਬਹੁਤ ਕਾਰਜ ਕੀਤੇ। ਆਪ ਜੀ ਦੇ ਛੋਟੇ ਭਾਈ ਬਾਬਾ ਗੁਰਨਾਮ ਸਿੰਘ ਜੀ ਦੱਸਿਆ ਕਰਦੇ ਸਨ। ਸੰਨ ੧੯੩੪ ਵਿਚ ਕਿਸੇ ਕਾਰਨ ਕਰਕੇ ਜ: ਬਾਬਾ ਸਾਹਿਬ ਸਿੰਘ ਜੀ ਅਤੇ ਬੁੱਢੇ ਦਲ ਦੇ ਸਾਰੇ ਸਿੰਘਾਂ ਨੂੰ ਅੰਗਰੇਜ਼ ਸਰਕਾਰ ਨੇ ਗ੍ਰਿਫ਼ਤਾਰ ਕਰਕੇ ਲਾਹੌਰ ਜੇਲ੍ਹ ਵਿਚ ਬੰਦੀ ਕਰ ਲਿਆ। ਬਾਬਾ ਸੋਹਣ ਸਿੰਘ ਜੀ ਨੂੰ ਪਤਾ ਲੱਗਾ ਤਾਂ ਆਪ ਜੀ ਡਟ ਕੇ ਪੈਰਵਾਈ ਕਰਨ ਲੱਗੇ ਅਤੇ ਸਿੰਘਾਂ ਨੂੰ ਜੇਲ੍ਹ ਵਿਚ ਦੇਗ਼ ਲੰਗਰ ਛਕਾਉਣਾ ਆਦਿ ਸਾਰੀ ਸੇਵਾ ਅਤੇ ਸਾਰੇ ਬੁੱਢੇ ਦਲ ਦੀ ਸੇਵਾ ਦੀ ਨਗਰਾਨੀ ਕਰਨੀ ਸ਼ੁਰੂ ਕੀਤੀ। ਸੰਨ ੧੯੩੪ ਵਿਚ ਹੀ ਉਸ ਸਮੇਂ ਬਾਬਾ ਦਯਾ ਸਿੰਘ ਜੀ ਦੇ ਮਾਤਾ ਜੀ ਅਕਾਲ ਚਲਾਣਾ ਕਰ ਗਏ। ਆਪ ਜੀ ਦੇ ਛੋਟੇ ਭਾਈ ਬਾਬਾ ਗੁਰਨਾਮ ਸਿੰਘ ਜੀ ਨੇ ਖ਼ਬਰ ਦਿੱਤੀ ਪਰ ਆਪ ਜੀ ਨੇ ਬਚਨ ਕੀਤਾ ਕਿ ਉਹਨਾਂ ਦਾ ਸਸਕਾਰ ਕਰਵਾ ਦਿਓ। ਅਸੀਂ ਤਾਂ ਖਾਲਸਾ ਪੰਥ ਦੀ ਸੇਵਾ ਵਿਚ ਹਾਂ, ਰਿਹਾਈ ਹੋਣ 'ਤੇ ਹੀ ਵਾਪਸ ਪਹੁੰਚਾਂਗੇ।

ਇਸ ਤੋਂ ਬਾਦ ਵੀ ਆਪ ਜੀ ਨੇ ਗੁਰੂ ਪੰਥ ਲਈ ਬੇਅੰਤ ਸੇਵਾਵਾਂ ਕੀਤੀਆਂ। ਜੋ ਆਪ ਜੀ ਦੇ ਜੀਵਨ ਵਿਚ ਵਿਸਥਾਰ ਨਾਲ ਵਰਣਨ ਕੀਤੀਆਂ ਜਾਣਗੀਆਂ। ਇਸੇ ਲਈ ਹੀ ਆਪ ਜੀ ਦੇ ਨਾਲ ਉਸ ਸਮੇਂ ਦੇ ਮਹਾਂਪੁਰਖ ਜਿਵੇਂ ਬਾਬਾ ਮਿਤ ਸਿੰਘ ਹਜੂਰ ਸਾਹਿਬ ਵਾਲੇ, ਬਾਬਾ ਗੁਰਮੁਖ ਸਿੰਘ ਬਾਬਾ ਬਕਾਲਾ ਸਾਹਿਬ ਵਾਲੇ, ਬਾਬਾ ਹਰਨਾਮ ਸਿੰਘ ਰੱਤੋਕਿਆ ਵਾਲੇ, ਜਥੇਦਾਰ ਬਾਬਾ ਸਾਹਿਬ ਸਿੰਘ ਜੀ ਬੁੱਢਾ ਦਲ, ਗਿਆਨੀ ਗੁਰਬਚਨ

ਸਿੰਘ ਜੀ ਭਿੰਡਰਾਂਵਾਲੇ, ਬਾਬਾ ਜਵਾਲਾ ਸਿੰਘ ਜੀ ਹਰਖੋਵਾਲ ਵਾਲੇ ਬਾਬਾ ਈਸ਼ਰ ਸਿੰਘ ਜੀ, ਬਾਬਾ ਨੰਦ ਸਿੰਘ ਜੀ ਬਾਬਾ ਜੱਸਾ ਸਿੰਘ ਜੀ ਝਾੜ ਸਾਹਿਬ ਵਾਲੇ, ਕਾਰ ਸੇਵਾ ਵਾਲੇ ਮਹਾਂਪੁਰਖ, ਸੇਵਾ ਪੰਥੀ, ਉਦਾਸੀ, ਨਿਰਮਲ ਮੰਡਲ ਵਾਲੇ ਸਾਰੇ ਹੀ ਮਹਾਂਪੁਰਖ ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ਼੍ਰੋਮਣੀ ਅਕਾਲੀ ਦਲ ਅਤੇ ਸਾਰਾ ਹੀ ਪੰਥ ਆਪ ਜੀ ਦਾ ਅਤਿਅੰਤ ਸਤਿਕਾਰ ਕਰਦਾ ਅਤੇ ਹਰੇਕ ਪੰਥਕ ਇਕੱਠ ਵਿਚ ਆਪ ਜੀ ਨੂੰ ਯਾਦ ਕਰਕੇ ਸਲਾਹ ਲਈ ਜਾਂਦੀ। ਆਪ ਜੀ ਗੁਰੂ ਮਰਯਾਦਾ ਅਤੇ ਗੁਰਮਤਿ ਦੇ ਆਸ਼ੇ 'ਤੇ ਡਟ ਕੇ ਵੀਚਾਰਾਂ ਪ੍ਰਗਟ ਕਰਦੇ। ਜਿਵੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਮੰਗਲ ਬਦਲਣ ਦਾ ਰੌਲਾ ਸੀ ਸਾਰੇ ਸੰਤ ਸਮਾਜ ਵਿਚ ਆਪ ਜੀ ਨੂੰ ਉਚੇਚੇ ਤੌਰ 'ਤੇ ਯਾਦ ਕੀਤਾ ਜਾਂਦਾ ਸੀ। ਜਿਥੇ ਆਪ ਜੀ ਨੇ ਗੁਰਮਤਿ ਦਾ ਭਾਰੀ ਪ੍ਰਚਾਰ ਦਲ ਲੈ ਕੇ ਕੀਤਾ ਅਤੇ ਪੰਥ ਦੀ ਸੇਵਾ ਕੀਤੀ; ਉਥੇ ਆਪ ਜੀ ਨੇ ਸਤਿਗੁਰਾਂ ਦੀ ਕ੍ਰਿਪਾ ਸਦਕਾ ਅਨੁਭਵ ਨਾਲ ਕਈ ਗੁਪਤ ਅਸਥਾਨ ਪ੍ਰਗਟ ਕੀਤੇ ਜਿਵੇਂ ਬਾਬਾ ਬਿਧੀ ਚੰਦ ਜੀ ਦਾ ਜਨਮ ਅਸਥਾਨ ਪਿੰਡ ਛੀਨਾ, ਗੁਰਦੁਆਰਾ ਭੱਠ ਸਾਹਿਬ ਪੱਟੀ, ਗੁ: ਬਾਬਾ ਬਿਧੀ ਚੰਦ ਜੀ ਲਹੀਆਂ ਗੁਰਦੁਆਰਾ ਭਵਿੱਖਤ ਸਾਹਿਬ ਸ੍ਰੀ ਅਨੰਦਪੁਰ, ਗੁ: ਪਾ: ਪੰਜਵੀਂ ਰੋੜੀ ਸਾਹਿਬ ਸੁਹਾਵਾ ਤੋਂ ਆਦਿ ਬੇਅੰਤ ਅਸਥਾਨ ਪ੍ਰਗਟ ਕਰਕੇ ਅਣਗਿਣਤ ਨਿਸ਼ਾਨ ਸਾਹਿਬ ਝੁਲਾਏ ਅਤੇ ਬੇਅੰਤ ਅਸਥਾਨਾਂ ਦੀਆਂ ਸੇਵਾ ਕਰਵਾ ਕੇ ਸੁੰਦਰ ਦਰਬਾਰ ਬਨਵਾਏ ਅਤੇ ਸੇਵਾ ਜਾਰੀ ਕੀਤੀਆਂ ਜੋ ਹੁਣ ਬਾਬਾ ਦਯਾ ਸਿੰਘ ਜੀ ਆਪ ਜੀ ਦੇ ਦਸੇ ਹੋਏ ਮਾਰਗ ਅਨੁਸਾਰ ਚਲ ਕੇ ਬੇਅੰਤ ਅਸਥਾਨਾਂ ਦੀਆਂ ਸੇਵਾ ਕਰਵਾ ਰਹੇ ਹਨ। ਆਪ ਜੀ ਨੇ ਆਪਣਾ ਸਾਰਾ ਜੀਵਨ ਸੇਵਾ, ਸਿਮਰਨ ਅਤੇ ਗੁਰਮਤਿ ਪ੍ਰਚਾਰ ਕਰਦਿਆਂ ਪੰਥਕ ਹਿੱਤਾਂ ਲਈ ਬਤੀਤ ਕੀਤਾ। ਸ੍ਰੀ ਹਜ਼ੂਰ ਸਾਹਿਬ, ਸ੍ਰੀ ਪਟਨਾ ਸਾਹਿਬ ਜੀ ਦੀਆਂ ਦਲ ਸਮੇਤ ਪੈਦਲ ਤਿੰਨ ਯਾਤਰਾ ਕਰਨੀਆਂ ਇਹ ਆਪ ਜੀ ਦੇ ਜੀਵਨ ਦੀਆਂ ਅਸਚਰਜ ਮਿਸਾਲਾਂ ਹਨ ਜੋ ਆਪ ਦੇ ਵਿਰਸੇ ਵਿਚ ਹੀ ਆਈਆਂ ਹਨ। ਆਪ ਜੀ ਦੇ ਗ੍ਰਹਿਸਤ ਮਾਰਗ ਵਿਚ ਹੁੰਦਿਆਂ ਆਪ ਜੀ ਦੇ ਘਰ ਦੋ ਸਪੁੱਤ੍ਰ ਅਤੇ ਇਕ ਸੁਪਤ੍ਰੀ



ਬੀਬੀ ਸਵਰਨ ਕੌਰ ਨੇ ਜਨਮ ਲਿਆ। ਵੱਡੇ ਸਪੁੱਤਰ ਬਾਬਾ ਸਾਹਿਬ ਸਿੰਘ ਜੀ ਆਪ ਜੀ ਦੇ ਹਾਜ਼ਰ ਹੁੰਦਿਆਂ ਹੀ ਅਕਾਲ ਚਲਾਣਾ ਕਰ ਗਏ ਸਨ। ਆਪ ਜੀ ਦੇ ਛੋਟੇ ਸਪੁਤ੍ਰ ਬਾਬਾ ਦਯਾ ਸਿੰਘ ਜੀ ਹਨ। ਆਪ ਜੀ ਨੇ ਉਹਨਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਦਸਮ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ, ਗੁਰ ਇਤਿਹਾਸ, ਸ਼ਸਤ੍ਰ ਵਿਦਿਆ, ਘੋੜ ਸਵਾਰੀ, ਨੇਜ਼ਾਬਾਜ਼ੀ, ਗੱਤਕਾ ਬਾਜ਼ੀ, ਸਿੱਖ ਸੰਗਤਾਂ ਦੀ ਸੇਵਾ ਅਤੇ ਪੰਥ ਦੀ ਸੇਵਾ ਕਰਨ ਦੇ ਸਰਬ ਗੁਣ ਵਿਚ ਨਿਪੁੰਨ ਕੀਤਾ ਹੈ।

ਆਪ ਜੀ ਸੇਵਾ ਸਿਮਰਨ ਕਰਦਿਆਂ ਆਪਣੀ ਅਵਸਥਾ ਦਾ ਅੰਤ ਸਮਾਂ ਜਾਣ ਕੇ ਆਪਣੇ ਛੋਟੇ ਸਪੁਤ੍ਰ ਬਾਬਾ ਦਯਾ ਸਿੰਘ ਜੀ ਨੂੰ ਦਲ ਦੀ ਜ਼ਿੰਮੇਵਾਰੀ ਸੰਭਾਲ ਕੇ ਬਾਬਾ ਬਿਧੀ ਚੰਦ ਜੀ ਦੀ ਗੱਦੀ ਦੇ ੧੧ਵੇਂ ਜਾਨਸ਼ੀਨ ਬਣਾਇਆ ਅਤੇ ਜੋ ਛੇਵੇਂ ਪਾਤਸ਼ਾਹ ਜੀ ਨੇ ਬਾਬਾ ਲਾਲ ਚੰਦ ਜੀ ਨੂੰ ਬਾਬਾ ਜੀ ਦੀ ਗੱਦੀ ਦੇ ਜਾਨਸ਼ੀਨ ਨਿਯੁਕਤ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ (ਬਿਲਾਵਲ ਰਾਗ ਤਕ) ਬੀੜ ਅਤੇ ਛੋਟੇ ਸ਼ਸਤ੍ਰ ਬਖ਼ਸ਼ਿਸ਼ ਕਰਕੇ ਸੁਰਸਿੰਘ ਭੇਜਿਆ ਸੀ। ਉਹਨਾਂ ਬਖ਼ਸ਼ਿਸ਼ਾਂ ਦੀ ਸੇਵਾ ਸੰਭਾਲ ਪੁਸ਼ਤ-ਦਰ-ਪੁਸ਼ਤ ਬਾਬਾ ਬਿਧੀ ਚੰਦ ਜੀ ਦੀ ਗੱਦੀ ਦੇ ਜਾਨਸ਼ੀਨ ਮਹਾਂਪੁਰਖ ਕਰਦੇ ਆਏ ਹਨ। ਉਹ ਸੇਵਾ ਸੰਭਾਲ ਦੀ ਜ਼ਿੰਮੇਵਾਰੀ ਵੀ ਬਾਬਾ ਜੀ ਨੇ ਬਾਬਾ ਦਯਾ ਸਿੰਘ ਜੀ ਨੂੰ ਸੌਂਪਨਾ ਕੀਤੀ। ਇਹਨਾਂ ਬਖ਼ਸ਼ਿਸ਼ਾਂ ਦੀ ਸੇਵਾ ਸੰਭਾਲ ਬਾਬਾ ਬਿਧੀ ਚੰਦ ਜੀ ਦੀ ਗੱਦੀ ਦੇ ਜਾਨਸ਼ੀਨ ਹੀ ਕਰਦੇ ਹਨ। ਬਾਬਾ ਜੀ ਨੇ ਸਾਰੀ ਜ਼ਿੰਮੇਵਾਰੀ ਬਾਬਾ ਦਯਾ ਸਿੰਘ ਜੀ ਨੂੰ ਸੌਂਪ ਕੇ ਆਗਿਆ ਦਿੱਤੀ ਕਿ ਪੰਥ ਅਤੇ ਸੰਗਤਾਂ ਦੀ ਸੇਵਾ ਵਿਚ ਤਤਪਰ ਰਹਿਣਾ। ਆਪ ਜੀ ਦਾ ਸਰੀਰ ਕੁਝ ਢਿੱਲਾ ਮੱਠਾ ਹੋ ਗਿਆ ਸੀ, ਸਰੀਰ ਵਿਚ ਭਾਵੇਂ ਕਿਸੇ ਤਰ੍ਹਾਂ ਦੀ ਕੋਈ ਢਿਲ-ਮੱਠ ਸੀ ਪਰ ਆਤਮਾ ਕਰਕੇ ਬਲਵਾਨ ਸਨ। ਸੰਗਤਾਂ ਨੂੰ ਜਿਵੇਂ ਪਤਾ ਲੱਗਾ ਦੂਰ ਦੂਰ ਤੋਂ ਪ੍ਰੇਮੀ ਸੁਰਸਿੰਘ ਪੁੱਜਣ ਲੱਗੇ, ਜੋ ਵੀ ਗੁਰਮੁਖ ਬਾਬਾ ਜੀ ਤੋਂ ਸਰੀਰ ਦੀ ਖ਼ਬਰ ਪੁਛਦਾ ਆਪ ਚੜ੍ਹਦੀ ਕਲਾ ਦਾ ਉੱਤਰ ਦਿੰਦੇ। ਏਸੇ ਸਮੇਂ ਹੀ ਆਪ ਜੀ ਦੇ ਅਤਿਅੰਤ ਪਿਆਰ ਦੀ ਖਿਚ ਕਾਰਨ ਦਮਦਮੀ ਟਕਸਾਲ ਦੇ ਮੁਖੀ ਸੰਤ ਕਰਤਾਰ ਸਿੰਘ ਜੀ 'ਖਾਲਸਾ'

ਬੰਬੇ ਤੋਂ ਹਵਾਈ ਜਹਾਜ਼ ਰਾਹੀਂ ਪਹੁੰਚੇ ਅਤੇ ਦਰਸ਼ਨ ਕਰਕੇ ਬਚਨ ਬਿਲਾਸ ਸੁਣੇ ਅਤੇ ਕੀਤੇ। ਬਾਬਾ ਜੀ ਨੇ ਅੰਤਮ ਸਮੇਂ ਜੋ ਬਚਨ ਕੀਤੇ ਉਹ ਅਣਗਿਣਤ ਹਨ। ਇਥੇ ਸੰਖੇਪ ਹੀ ਵਰਣਨ ਕਰ ਰਹੇ ਹਾਂ। ਬਾਬਾ ਜੀ ਦੇ ਜੀਵਨ ਵਿਚ ਵਿਸਥਾਰ ਨਾਲ ਲਿਖਿਆ ਜਾਵੇਗਾ।

੨੧ ਮਾਰਚ ੧੯੭੫, ਮੁਤਾਬਿਕ ਬਿ: ੨੦੩੨, ੮ ਚੇਤਰ ਵਾਲੇ ਦਿਨ ਬਾਬਾ ਜੀ ਨੇ ਦੋ ਵਜੇ ਇਸ਼ਨਾਨ ਕਰਕੇ ਦਸਤਾਰਾ ਸਜਾਇਆ ਅਤੇ ਪਰਮੇਸ਼ਰ ਦੇ ਧਿਆਨ ਵਿਚ ਇਕਾਗਰ ਹੋਏ। ਸੰਗਤਾਂ ਨੇ ਬੇਨਤੀ ਕੀਤੀ ਬਾਬਾ ਜੀ ਅੰਤਮ ਸਿਖਿਆ ਬਖਸ਼ੋ। ਬਾਬਾ ਜੀ ਨੇ ਸਤਿਗੁਰੂ ਜੀ ਦੇ ਬਖਸ਼ਿਸ਼ ਕੀਤੇ ਉਪਦੇਸ਼ ਅਨੁਸਾਰ ਬਚਨ ਕੀਤਾ।

*ਨਾਮ ਜਪਣਾ*
*ਧਰਮ ਦੀ ਕਿਰਤ ਕਰਨੀ*
*ਵੰਡ ਛਕਣਾ*

ਇਹ ਸਿਖਿਆ ਦੇ ਕੇ ਆਪ ਜੀ ਵਾਹਿਗੁਰੂ ਵਾਹਿਗੁਰੂ ਜਪਦੇ ਹੋਏ ਅਤੇ ਉੱਚੀ ਅਵਾਜ਼ ਨਾਲ ਸਭ ਸੰਗਤ ਨੂੰ ਫਤਹਿ ਬੁਲਾ ਕੇ ਅੰਮ੍ਰਿਤ ਵੇਲੇ ੪ ਵਜੇ ਸੱਚਖੰਡ ਵਿਚ ਜਾ ਬਿਰਾਜੇ।

*ਸੂਰਜ ਕਿਰਣਿ ਮਿਲੇ ਜਲ ਕਾ ਜਲੁ ਹੂਆ ਰਾਮ॥*
*ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ॥*

*(੮੪੬)*

ਸੰਤਾਂ ਮਹਾਂਪੁਰਖਾਂ ਅਤੇ ਸੰਗਤ ਦੇ ਬਹੁਤ ਭਾਰੀ ਇਕੱਠ ਵਿਚ ਗੁਰਮਤਿ ਅਨੁਸਾਰ ਅੰਤਮ ਸਸਕਾਰ ਕੀਤਾ ਗਿਆ, ਉਸੇ ਹੀ ਦਿਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਖੰਡ ਪਾਠਾਂ ਦੀ ਇਕੋਤਰੀ ਅਰੰਭ ਕੀਤੀ ਗਈ ਜਿਸਦੀ ਸੇਵਾ ਜਥੇ ਦੇ ਸਿੰਘਾ ਅਤੇ ਬੇਅੰਤ ਸੰਗਤਾਂ ਨੇ ਕੀਤੀ। ਦੁਸਹਿਰੇ ਵਾਲੇ ਦਿਨ ਭੋਗ ਪਾਏ ਗਏ। ਦੁਸਹਿਰੇ ਵਾਲੇ ਦਿਨ ਬਾਬਾ ਜੀ ਦੇ ਪਿਆਰ ਦੀ ਖਿੱਚ ਕਰਕੇ ਸਾਰੇ ਹਿੰਦੁਸਤਾਨ ਅਤੇ ਬਾਹਰਲੇ ਦੇਸ਼ਾਂ ਵਿਚੋਂ ਸੰਗਤਾਂ, ਨਿਹੰਗ ਸਿੰਘ ਜਥੇਬੰਦੀਆਂ, ਸਿੱਖ ਸੰਪ੍ਰਦਾਵਾਂ, ਕਾਰ ਸੇਵਾ ਵਾਲੇ ਮਹਾਂਪੁਰਖ ਨਾਮਧਾਰੀ, ਉਦਾਸੀ ਨਿਰਮਲੇ ਮੰਡਲੀਆਂ ਦੇ ਮੁਖੀ ਅਤੇ ਲੱਖਾਂ ਦੀ ਗਿਣਤੀ ਵਿਚ ਸੰਗਤਾਂ ਹੁੰਮ ਹੁਮਾ ਕੇ ਦੇਸ਼ ਦੇਸ਼ਾਤਰਾਂ ਤੋਂ



ਪਹੁੰਚੀਆਂ। ਸ੍ਰੀ ਅਕਾਲ ਤਖ਼ਤ ਸਾਹਿਬ ਤਖ਼ਤ ਸ੍ਰੀ ਪਟਨਾ ਸਾਹਿਬ, ਤਖਤ ਸ੍ਰੀ ਹਜ਼ੂਰ ਸਾਹਿਬ, ਤਖਤ ਸ੍ਰੀ ਦਮਦਮਾ ਸਾਹਿਬ, ਤਖਤ ਸ੍ਰੀ ਕੇਸਗੜ੍ਹ ਸਾਹਿਬ ਦੇ ਜਥੇਦਾਰ ਅਤੇ ਸ੍ਰੀ ਹਰਿਮੰਦਰ ਸਾਹਿਬ ਦੇ ਸਿੰਘ ਸਾਹਿਬ ਅਤੇ ਸਮੂੰਹ ਜਥੇਬੰਦੀਆਂ, ਸੰਪ੍ਰਦਾਵਾਂ ਸੰਗਤਾਂ ਵਲੋਂ ਬਾਬਾ ਦਯਾ ਸਿੰਘ ਜੀ ਨੂੰ ਦਸਤਾਰ ਸਜਾ ਕੇ ਬਾਬਾ ਬਿਧੀ ਚੰਦ ਜੀ ਦੀ ਪੁਸ਼ਤ-ਦਰ-ਪੁਸ਼ਤ ਨਿਰੰਤਰ ਚਲ ਰਹੀ (ਸੰਪ੍ਰਦਾਇ) ਦਲ ਦੇ ੧੧ਵੇਂ ਜਾਨਸ਼ੀਨ ਥਾਪਿਆ ਗਿਆ। ਬਾਬਾ ਜੀ ਦੇ ਦੁਸਹਿਰੇ ਸਮਾਗਮ ਸਮੇਂ ਪੱਕੇ ਪਕਵਾਨ ਦਾ ਲੰਗਰ ਅਤੁੱਟ ਵਰਤਾਇਆ ਗਿਆ। ਬੇਅੰਤ ਸੰਗਤਾਂ ਨੇ ਸੇਵਾ ਵਿਚ ਹਾਜ਼ਰ ਹੋ ਕੇ ਹਾਜ਼ਰੀਆਂ ਭਰੀਆਂ।

***ਨੋਟ :***

ਸਮੂੰਹ ਸੰਗਤਾਂ ਪ੍ਰਤੀ ਬੇਨਤੀ ਹੈ ਕਿ ਜਿਨ੍ਹਾਂ ਪ੍ਰੇਮੀਆਂ ਨੇ ਸੱਚਖੰਡ ਵਾਸੀ ਜਥੇਦਾਰ ਬਾਬਾ ਸੋਹਣ ਸਿੰਘ ਜੀ ਨਾਲ ਸੰਗਤ ਕੀਤੀ, ਉਹਨਾਂ ਦੇ ਪਵਿੱਤ੍ਰ ਅਮੋਲਕ ਬਚਨ ਸਰਵਣ ਕੀਤੇ ਉਹਨਾਂ ਦੇ ਜੀਵਨ ਦੇ ਅਦੁੱਤੀ ਕਾਰਨਾਮੇ ਦੇਖੇ—ਉਹ ਪ੍ਰੇਮੀ ਸਿੰਘ ਬਾਬਾ ਜੀ ਦੇ ਬਚਨ ਲਿਖ ਕੇ ਜਾਂ ਟੇਪ ਰਿਕਾਰਡ ਕਰਕੇ ਛੇਤੀ ਤੋਂ ਛੇਤੀ ਭੇਜਣ ਦੀ ਕ੍ਰਿਪਾਲਤਾ ਕਰਨ ਤਾਂ ਕਿ ਬਾਬਾ ਜੀ ਦਾ ਜੀਵਨ ਲਿਖਣ ਸਮੇਂ ਉਹਨਾਂ ਪ੍ਰੇਮੀਆਂ ਵਲੋਂ ਬਚਨਾਂ ਰੂਪੀ ਸ਼ਰਧਾ ਦੇ ਫੁਲ ਅੰਕਿਤ ਕੀਤੇ ਜਾ ਸਕਣ। ਮਹਾਂਪੁਰਖ ਸੱਚਖੰਡ ਵਾਸੀ ਬਾਬਾ ਸੋਹਣ ਸਿੰਘ ਜੀ ਨੇ ਸੇਵਾ ਸਿਮਰਨ ਅਤੇ ਪੰਥ ਲਈ ਜੋ ਬੇਅੰਤ ਘਾਲਣਾ ਘਾਲੀ ਹੈ ਉਹ ਅਨੰਤ ਹੈ, ਇਥੇ ਬਿਲਕੁਲ ਸੰਖੇਪ ਰੂਪ ਵਿਚ ਲਿਖਿਆ ਹੈ। ਬਾਬਾ ਜੀ ਦਾ ਜੀਵਨ ਲਿਖਣ ਸਮੇਂ ਵਿਸਥਾਰ ਨਾਲ ਵਰਣਨ ਕੀਤਾ ਜਾਵੇਗਾ।

# ਸਚਖੰਡਵਾਸੀ ਬ੍ਰਹਮ ਗਿਆਨੀ ਬਾਬਾ ਸੋਹਣ ਸਿੰਘ ਜੀ ਤੋਂ ਵਰੋਸਾਏ ਬਾਬਾ ਦਯਾ ਸਿੰਘ ਜੀ ਦੀਆਂ ਸੇਵਾਵਾਂ ਅਤੇ ਦਲ ਦਾ ਪ੍ਰਬੰਧ

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਤੋਂ ਵਰੋਸਾਏ ਬਾਬਾ ਬਿਧੀ ਚੰਦ ਜੀ ਦੀ ਗੱਦੀ ਦੇ ਪੁਸ਼ਤ-ਦਰ-ਪੁਸ਼ਤ ਦਸਵੇਂ ਜਾਨਸ਼ੀਨ ਮਹਾਂਪੁਰਸ਼ ਬਾਬਾ ਸੋਹਣ ਸਿੰਘ ਜੀ ਦੇ ਘਰ ਸਤਿਕਾਰ ਯੋਗ ਮਾਤਾ ਅਮਰ ਕੌਰ ਦੀ ਕੁਖੋਂ ਸੰਨ ੧੯੨੭ ਦਿਨ ਸ਼ੁਕਰਵਾਰ ਅੰਮ੍ਰਿਤ ਵੇਲੇ ੩ ਵਜੇ ਸੁਰਸਿੰਘ ਨਗਰ ਵਿਚ ਬਾਬਾ ਦਯਾ ਸਿੰਘ ਜੀ ਦਾ ਜਨਮ ਹੋਇਆ। ਆਪ ਜੀ ਦਾ ਨਾਮ ਸਤਿਕਾਰ ਯੋਗ ਪਿਤਾ ਜੀ ਨੇ ਗੁਰਮਤਿ ਮਰਯਾਦਾ ਅਨੁਸਾਰ ਰਖਿਆ। ਆਪ ਜੀ ਜਨਮ ਤੋਂ ਹੀ ਤੇਜ ਪ੍ਰਤਾਪ ਸ਼ੁਭ ਗੁਣਾਂ ਦੇ ਮਾਲਕ ਹਨ। ਆਪ ਜੀ ਬਚਪਨ ਤੋਂ ਹੀ ਰੱਬੀ ਰੰਗ ਅਤੇ ਭਾਓ ਭਗਤੀ ਦੇ ਗੁਣਾਂ ਵਿਚ ਪ੍ਰਸੰਨ ਰਹੇ ਹਨ। ਆਪ ਜੀ ੭ ਸਾਲ ਦੇ ਸਨ ਜਿਸ ਵਕਤ ਆਪ ਜੀ ਦੇ ਸਤਿਕਾਰ ਯੋਗ ਮਾਤਾ ਜੀ ਸੰਨ ੧੯੩੪ ਵਿਚ ਅਕਾਲ ਚਲਾਣਾ ਕਰ ਗਏ। ਆਪ ਮਾਤਾ ਜੀ ਦੇ ਅਥਾਹ ਪਿਆਰ ਤੋਂ ਵਾਂਝੇ ਹੋ ਗਏ ਪਰ ਪਿਤਾ ਜੀ ਦੇ ਪਿਆਰ ਅਤੇ ਸੰਗਤਾਂ ਦੇ ਪਿਆਰ ਨੇ ਮਾਤਾ ਜੀ ਦੇ ਵਿਛੋੜੇ ਨੂੰ ਪੂਰਾ ਕਰਨ ਦਾ ਯਤਨ ਕੀਤਾ। ਆਪ ਜੀ ਸਤ ਸਾਲ ਦੇ ਹੋਏ ਤਾਂ ਵੱਡੇ ਬਾਬਾ ਜੀ ਰਾਹੀਂ ਪੰਜਾਂ ਪਿਆਰਿਆਂ ਤੋਂ ਅੰਮ੍ਰਿਤ ਛਕ ਲਿਆ। ਆਪ ਜੀ ਨੇ ਮੁੱਢਲੀ ਵਿਦਿਆ ਸੁਰਸਿੰਘ ਸਕੂਲ ਤੋਂ ਹੀ ਪ੍ਰਾਪਤ ਕੀਤੀ ਅਤੇ ਧਾਰਮਿਕ ਵਿਦਿਆ ਦਲ ਦੇ ਹੈਡ ਗ੍ਰੰਥੀ ਬਾਬਾ ਸੁੱਚਾ ਸਿੰਘ ਜੀ ਪਾਸੋਂ ਪ੍ਰਾਪਤ ਕੀਤੀ। ਆਪ ਜੀ ਨੇ ੧੦ ਸਾਲ ਦੀ ਉਮਰ ਤਕ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਥਯਾ ਨਾਲ ਪਾਠ ਕਰ ਲਿਆ। ਆਪ ਜੀ ਨੇ ਪੰਜ ਬਾਣੀਆਂ, ਸੁਖਮਨੀ ਸਾਹਿਬ, ਆਸਾ ਜੀ ਦੀ ਵਾਰ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ, ਦਸਮ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੇਅੰਤ ਬਾਣੀ ਕੰਠ ਕੀਤੀ ਹੋਈ ਹੈ।



ਆਪ ਜੀ ਆਪਣੇ ਪੂਜਨੀਕ ਪਿਤਾ ਜੀ ਦੀ ਆਗਿਆ ਵਿਚ ਸਦਾ ਤੱਤਪਰ ਰਹੇ।

ਸੰਨ ੧੯੪੨ ਵਿਚ ਆਪ ਜੀ ਦੇ ਪਿਤਾ ਜੀ ਪਹਿਲੀ ਯਾਤਰਾ ਸ੍ਰੀ ਹਜ਼ੂਰ ਸਾਹਿਬ ਪੈਦਲ ਦਲ ਸਮੇਤ ਪਹੁੰਚੇ ਤਾਂ ਹਜ਼ੂਰੀ ਸਿੰਘਾਂ ਅਤੇ ਸੰਗਤ ਨੇ ਅਥਾਹ ਪਿਆਰ ਦਰਸਾਇਆ ਅਤੇ ਸੰਗਤ ਨੇ ਹਜ਼ੂਰ ਸਾਹਿਬ ਇਕ ਸਾਲ ਸਾਰੇ ਦਲ ਦਾ ਪੜਾ ਕਰਵਾਇਆ। ਉਸ ਸਮੇਂ ਆਪ ਜੀ ਨੇ ਬ੍ਰਹਮ ਗਿਆਨੀ ਮਹਾਂਪੁਰਸ਼ ਬਾਬਾ ਮਿੱਤ ਸਿੰਘ ਜੀ ਪਾਸੋਂ ਬਾਣੀ ਦੀ ਦੂਜੀ ਸੰਥਯਾ ਕੀਤੀ ਅਤੇ ਉਹਨਾਂ ਪਾਸੋਂ ਬ੍ਰਹਮ ਵਿਦਿਆ ਦੇ ਗੁਣ ਅਪਨਾਏ। ਆਪ ਜੀ ਨੂੰ ਆਪ ਦੇ ਪਿਤਾ ਜੀ ਨੇ ਹਰ ਪ੍ਰਕਾਰ ਗੁਰਮਤਿ ਦੀ ਵਿਦਿਆ ਵਿਚ ਨਿਪੁੰਨ ਕੀਤਾ। ਮਹਾਂ ਪੁਰਸਾਂ, ਗੁਰਸਿੱਖ ਅਤੇ ਸਿੱਖ ਸੰਗਤਾਂ ਦੀ ਸੇਵਾ, ਗੁਰ-ਅਸਥਾਨਾਂ ਦੀ ਸੇਵਾ ਕਰਨੀ ਕਰਵਾਉਣੀ ਆਦਿ ਗੁਣ ਅਪਨਾਏ ਹੋਏ ਹਨ। ਆਪ ਜੀ ਨੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਦਸਮ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਸੰਥਯਾ ਨਾਲ ਕੀਤਾ ਹੈ ਅਤੇ ਗੁਰ-ਇਤਿਹਾਸ ਦੀ ਭਲੀ ਪ੍ਰਕਾਰ ਨਾਲ ਗਿਆਤ ਕੀਤੀ। ਜਿਥੇ ਆਪ ਜੀ ਨੇ ਬ੍ਰਹਮ ਵਿਦਿਆ ਨੂੰ ਭਲੀ ਪ੍ਰਕਾਰ ਨਾਲ ਅਪਨਾਇਆ ਹੈ, ਉਥੇ ਆਪ ਜੀ ਨੇ ਘੋੜ ਸਵਾਰੀ, ਗੱਤਕਾਬਾਜ਼ੀ, ਨੇਜ਼ਾ ਬਾਜ਼ੀ ਆਦਿ ਸ਼ਸਤ੍ਰ ਵਿਦਿਆ ਅਨੁਸਾਰ ਗੁਰਮਤਿ ਦੀਆਂ ਰਵਾਇਤਾਂ ਅਪਨਾਈਆਂ ਹੋਈਆਂ ਹਨ। ਸਤਿਕਾਰ ਯੋਗ ਪਿਤਾ ਜੀ ਦੀ ਤਰ੍ਹਾਂ ਹੀ ਆਪ ਜੀ ਨੇ ਦਲ ਦਾ ਪ੍ਰਬੰਧ ਬੜੇ ਚੰਗੇ ਤੋਂ ਚੰਗੇ ਢੰਗ ਨਾਲ ਕਰਕੇ ਨਿਭਾ ਰਹੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਵਾਰੀ ਲਈ ਸੰਨ ੧੯੯੦ ਵਿਚ ਇਕ ਬਸ ਦੀ ਚੈਸੀ ਉਪਰ ਸੁੰਦਰ ਬਾਡੀ ਲਗਵਾ ਕੇ ਬਹੁਤ ਸੋਹਣੀ ਪਾਲਕੀ ਸਾਹਿਬ ਦਲ ਦੇ ਨਾਲ ਮਹਾਰਾਜ ਜੀ ਦੀ ਸਵਾਰੀ ਲਈ ਬਨਵਾਈ। ਮਹਾਰਾਜ ਜੀ ਦੇ ਸਰੂਪ ਬਿਰਾਜਮਾਨ ਕਰਨ ਲਈ ਅਤੇ ਪੋਥੀਆਂ ਲਈ ਸੋਹਣਾ ਸੁਖਆਸਣ ਸਥਾਨ ਬਣਵਾਇਆ ਹੈ ਅਤੇ ਉਸ ਪਾਲਕੀ ਸਾਹਿਬ 'ਚ ਜਪੁਜੀ ਸਾਹਿਬ ਦੀ ਪੋਥੀ ਸਮੇਤ ਤਿੰਨ ਸ੍ਰੀ ਅਖੰਡ ਪਾਠ ਸਾਹਿਬ ਪ੍ਰਾਰੰਭ ਹੋ ਜਾਂਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਸ੍ਰੀ ਗੁਰੂ ਦਸਮ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼

ਕੀਤਾ ਜਾਂਦਾ ਹੈ। ਸੰਨ ੧੯੯੬ ਵਿਚ ਆਪ ਜੀ ਨੇ ਸਮੇਂ ਦੀ ਲੋੜ ਮੁਤਾਬਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਵਾਰੀ ਲਈ ਇਕ ਵਡੇ ਅਕਾਰ ਦੀ ਪਾਲਕੀ ਸਾਹਿਬ ਤਿਆਰ ਕਰਵਾਈ ਹੈ ਜਿਸ ਵਿਚ ਪੰਜ ਸ੍ਰੀ ਅਖੰਡ ਪਾਠ ਸਾਹਿਬ ਆਰੰਭ ਹੋ ਜਾਂਦੇ ਹਨ। ਬਾਬਾ ਜੀ ਨੇ ਦਲ ਵਿਚ ਐਸੀ ਮਰਯਾਦਾ ਕਾਇਮ ਕੀਤੀ ਹੋਈ ਹੈ-ਜਿਤਨੇ ਸਿੰਘ ਦਲ 'ਚ ਹਨ ਜਾਂ ਕੋਈ ਹੋਰ ਦਲ ਵਿਚ ਰਹਿਣ ਲਈ ਆਉਂਦਾ ਹੈ, ਉਸ ਨੂੰ ਖੰਡੇ ਬਾਟੇ ਦਾ ਅੰਮ੍ਰਿਤ ਛਕਾ ਕੇ ਗੁਰਮਤਿ ਰਹਿਤ ਮਰਯਾਦਾ ਦਾ ਧਾਰਨੀ ਕਰਵਾਇਆ ਜਾਂਦਾ ਹੈ ਅਤੇ ਪ੍ਰੇਮ ਸ਼ਰਧਾ ਨਾਲ ਬਾਣੀ ਦੀ ਸੰਥਯਾ ਕਰਨੀ, ਕਥਾ ਕੀਰਤਨ ਸਿਖਣਾ, ਦੇਗ਼ ਲੰਗਰ ਦੀ ਸੇਵਾ ਅਤੇ ਪ੍ਰੇਮ ਨਾਲ ਘੋੜਿਆਂ ਦੀ ਸੇਵਾ ਸੰਭਾਲ ਕਰਨ ਦੀ ਸਿਖਿਆ ਦਿੱਤੀ ਜਾਂਦੀ ਹੈ। ਦੋਵੇਂ ਟਾਇਮ ਅੰਮ੍ਰਿਤ ਵੇਲੇ ਅਤੇ ਸ਼ਾਮ ਦੇ ਦੀਵਾਨ ਵਿਚ ਹਾਜ਼ਰੀ ਭਰਨੀ ਗੁਰਬਾਣੀ ਅਤੇ ਕਥਾ ਕੀਰਤਨ ਸ੍ਰਵਣ ਕਰਨ ਦੀ ਜ਼ਰੂਰੀ ਤਾਕੀਦ ਕੀਤੀ ਹੋਈ ਹੈ। ਦੇਗ਼ ਲੰਗਰ (ਸੋਧ) ਸੁਚ ਪਵਿੱਤ੍ਰਤਾ ਨਾਲ ਤਿਆਰ ਕਰਨ ਦੀ ਸੇਵਾ ਅਤੇ ਪ੍ਰੇਮ ਨਾਲ ਦੇਗ਼ ਲੰਗਰ ਵਰਤਾਉਣਾ। ਅੰਮ੍ਰਿਤ ਵੇਲੇ ਦਲ ਵਿਚ ਦੋ ਵਜੇ ਨਗਾਰਚੀ ਸਿੰਘ ਨਗਾਰੇ 'ਤੇ ਚੋਟ ਲਾਉਂਦਾ ਹੈ। ਸਾਰੇ ਸਿੰਘ ਉਠ ਕੇ ਇਸ਼ਨਾਨ ਕਰਦੇ ਅਤੇ ਨਿਤਨੇਮ ਆਰੰਭ ਹੋ ਜਾਂਦਾ ਹੈ। ਪਹਿਲੇ ਪੰਜ ਬਾਣੀਆਂ ਦਾ ਨਿਤਨੇਮ, ਗਉੜੀ ਸੁਖਮਨੀ ਸਾਹਿਬ, ਸ੍ਰੀ ਅਕਾਲ ਉਸਤਤਿ ਦੇ ਪਾਠ ਤੋਂ ਬਾਅਦ ਸ੍ਰੀ ਆਸਾ ਜੀ ਦੀ ਵਾਰ ਦਾ ਕੀਰਤਨ ਉਪਰੰਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਲੜੀਵਾਰ ਕਥਾ ਹੁੰਦੀ ਹੈ, ਅਰਦਾਸ ਹੋ ਕੇ ਕੜਾਹ ਪ੍ਰਸ਼ਾਦਿ ਵਰਤਾ ਕੇ ਸਮਾਪਤੀ ਹੁੰਦੀ ਹੈ ਅਤੇ ਦੇਗ਼ ਲੰਗਰ ਜਾਰੀ ਰਹਿੰਦਾ ਹੈ।

ਸ਼ਾਮ ਨੂੰ ਸੋਦਰ ਦੀ ਚੌਂਕੀ, ਰਹਿਰਾਸ ਸਾਹਿਬ ਦੇ ਪਾਠ ਤੋਂ ਬਾਅਦ ਆਰਤੀ ਆਰਤੇ ਦਾ ਪਾਠ ਉਪਰੰਤ ਅਰਦਾਸ ਹੁੰਦੀ ਹੈ ਅਤੇ ਮੁਖਵਾਕ ਹੋ ਕੇ ਇਤਿਹਾਸ ਦੀ ਕਥਾ ਦੀ ਸਮਾਪਤੀ ਤੋਂ ਬਾਅਦ ਫਿਰ ਕੀਰਤਨ ਹੁੰਦਾ ਹੈ। ਕੀਰਤਨ ਸੋਹਿਲੇ ਦੀ ਬਾਣੀ ਦਾ ਪਾਠ ਕਰਕੇ ਅਰਦਾਸ ਉਪਰੰਤ ਲੰਗਰ ਵਰਤਾਇਆ ਜਾਂਦਾ ਹੈ। ਨਗਰ ਸੁਰ ਸਿੰਘ ਅਸਥਾਨ ਤੇ ਅਤੇ ਹੋਰ



ਵੀ ਬਾਬਾ ਜੀ ਦੇ ਡੇਰਿਆਂ ਵਿਚ ਇਸੇ ਤਰਾਂ ਹੀ ਮਰਯਾਦਾ ਚਲਦੀ ਹੈ।

ਦਲ ਵਿਚ ਰਹਿਣ ਵਾਲੇ ਸਿੰਘਾਂ ਨੂੰ ਬਾਬਾ ਜੀ ਹਰ ਪ੍ਰਕਾਰ ਦੇ ਨਸ਼ੇ ਤੋਂ ਰਹਿਤ ਹੋ ਕੇ—ਨਾਮ ਜਪਣਾ, ਬਾਣੀ ਪੜ੍ਹਨੀ, ਸ਼ਰਧਾ ਭਾਵਨਾ ਨਾਲ ਸੇਵਾ ਕਰਨੀ ਅਤੇ ਭਾਉ-ਭਗਤੀ ਦੀ ਸਿਖਿਆ ਦਿੰਦੇ ਹਨ। ਦਲ ਬਣੇ ਹੋਏ ਪ੍ਰੋਗਰਾਮ ਅਨੁਸਾਰ ਚੱਕਰਵਰਤੀ ਹੋ ਕੇ ਵਿਚਰਦਾ ਹੈ। ਦਲ ਸਮੇਤ ਜਿਥੇ ਵੀ ਪ੍ਰੋਗਰਾਮ ਹੋਵੇ ਅੰਮ੍ਰਿਤ ਅਭਿਲਾਖੀਆਂ ਨੂੰ ਖੰਡੇ ਬਾਟੇ ਦਾ ਅੰਮ੍ਰਿਤ ਛਕਾਇਆ ਜਾਂਦਾ ਹੈ ਅਤੇ ਬਾਬਾ ਜੀ ਆਪ ਵੀ ਦੂਰ ਦੂਰ ਤਕ ਪਹੁੰਚ ਕੇ ਸਿੱਖ ਸੰਗਤਾਂ ਨੂੰ ਗੁਰਮਤਿ ਦੇ ਧਾਰਨੀ ਕਰਵਾ ਕੇ ਗੁਰੂ ਚਰਨਾਂ ਨਾਲ ਜੋੜਦੇ ਹਨ। *ਪੰਜ ਪਿਆਰੇ ਸਿੰਘ ਬਾਣੀ ਬਾਣੇ ਦੇ ਧਾਰਨੀਕ, ਜਿਨ੍ਹਾਂ ਗੁਰਮਤਿ ਰਹਿਤ ਮਰਯਾਦਾ ਨੂੰ ਦ੍ਰਿੜ੍ਹ ਪ੍ਰਪੱਕ ਕੀਤਾ ਹੋਇਆ ਹੈ, ਦਲ ਨਾਲ ਰਹਿੰਦੇ ਹਨ। ਬੇਅੰਤ ਗੁਰਮੁਖਾਂ ਨੇ ਦਲ ਵਿਚ ਸੇਵਾ ਕਰਕੇ ਗੁਰਬਾਣੀ, ਕਥਾ, ਕੀਰਤਨ ਦੀ ਵਿਦਿਆ ਪ੍ਰਾਪਤ ਕੀਤੀ ਹੈ ਅਤੇ ਸਿੱਖ ਸੰਗਤਾਂ ਦੀ ਸੇਵਾ ਕਰ ਰਹੇ ਹਨ।

ਮਹਾਂਪੁਰਖਾਂ ਦੀ ਪਵਿੱਤ੍ਰ ਅਸ਼ੀਰਵਾਦ ਨਾਲ ਦਾਸ ਨੂੰ ਵੀ ਇਸ ਚਲਦੇ ਅੰਮ੍ਰਿਤ ਪ੍ਰਵਾਹ ਵਿਚੋਂ ਹੀ ਗੁਰਮਤ ਵਿਦਿਆ ਗੁਰੂ ਗ੍ਰੰਥ ਸਾਹਿਬ ਦਸਮ ਗੁਰੂ ਗ੍ਰੰਥ ਸਾਹਿਬ ਦੀ ਸੰਥਯਾ ਅਤੇ ਗੁਰਬਾਣੀ ਅਤੇ ਇਤਿਹਾਸ ਦੀ ਕਥਾ ਅਤੇ ਸਸ਼ਤ੍ਰ ਵਿਦਿਆ ਦੀ ਪ੍ਰਾਪਤੀ ਹੋਈ ਹੈ ਅਤੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਲੜੀਵਾਰ ਤਿੰਨ ਕਥਾ ਤੇ ਇਤਿਹਾਸ ਦੀ ਕਥਾ ਕਰਨ ਦਾ ਸੁਭਾਗ ਪ੍ਰਾਪਤ ਹੋਇਆ ਹੈ। ਸਮੇਂ ਦੀ ਚਾਲ ਕਈ ਪ੍ਰਕਾਰ ਬਦਲਦੀ ਹੈ, ਕਦੇ ਗਰਮੀ, ਸਰਦੀ, ਮੀਂਹ, ਹਨੇਰੀ ਜਾਂ ਹੋਰ ਵੀ ਅਨੇਕਾਂ ਤਰ੍ਹਾਂ ਦੀਆਂ ਮੁਸ਼ਕਲਾਂ ਦਾ ਸਾਹਮਣਾ ਕਰਦਿਆਂ ਹੋਇਆਂ ਦਲ

* ਜਿਸ ਵੀ ਨਗਰ ਇਲਾਕੇ ਵਿਚ ਅੰਮ੍ਰਿਤ ਅਭਿਲਾਖੀ ਪ੍ਰਾਣੀ ਅੰਮ੍ਰਿਤ ਛਕਣ ਲਈ ਤਿਆਰ ਹੋਣ ਅਤੇ ਪੰਜਾਂ ਪਿਆਰਿਆਂ ਨੂੰ ਯਾਦ ਕਰਨ ਪੰਜ ਪਿਆਰੇ ਉਥੇ ਪਹੁੰਚਦੇ ਹਨ। ਜਿਵੇਂ ਸਿੰਘਾਪੁਰ ਦੀ ਸੰਗਤ ਨੇ ੧੯੯੭ ਦੀ ਵਿਸਾਖੀ ਨੂੰ ਪੰਜਾਂ ਪਿਆਰਿਆਂ ਸਮੇਤ ਬਾਬਾ ਜੀ ਨੂੰ ਯਾਦ ਕੀਤਾ ਅਤੇ ਬਾਬਾ ਦਯਾ ਸਿੰਘ ਜੀ ਉਥੇ ਪਹੁੰਚੇ। ਉਥੇ ਇਕ ਮਹੀਨਾ ਕਥਾ ਕੀਰਤਨ ਗੁਰਮਤਿ ਦਾ ਪ੍ਰਚਾਰ ਕਰਕੇ ਬੇਅੰਤ ਪ੍ਰਾਣੀਆਂ ਨੂੰ ਅੰਮ੍ਰਿਤ ਛਕਾਇਆ।

ਦਾ ਪ੍ਰੋਗਰਾਮ ਨਿਰੰਤਰ ਜਾਰੀ ਚਲਦਾ ਹੈ। ਸਿੱਖ ਸੰਗਤਾਂ ਦਲ ਨੂੰ ਘਰਾਂ, ਪਿੰਡਾਂ, ਸ਼ਹਿਰਾਂ ਵਿਚ ਯਾਦ ਕਰਕੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਦਸਮ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ ਅਤੇ ਕਥਾ, ਕੀਰਤਨ ਕਰਵਾ ਕੇ ਭਾਰੀ ਲਾਹਾ ਪ੍ਰਾਪਤ ਕਰਦੀਆਂ ਹਨ। ਦਲ ਵਿਚ ਗ੍ਰੰਥੀ ਸਿੰਘ, ਰਾਗੀ ਸਿੰਘ, ਕਥਾ ਵਾਚਕ ਅਤੇ ਵਿਦਿਆਰਥੀ ਸਿੰਘ ਆਪਣੀਆਂ ਆਪਣੀਆਂ ਡਿਊਟੀਆਂ 'ਤੇ ਤੱਤਪਰ ਰਹਿ ਕੇ ਸੇਵਾ ਕਰਦੇ ਹਨ। ਘੋੜਿਆਂ ਦੀ ਸੇਵਾ ਸੰਭਾਲ ਅਤੇ ਦੇਗ ਲੰਗਰ ਦੀ ਸੇਵਾ ਕਰਨ ਵਾਲੇ ਸਿੰਘ ਬੜੇ ਪ੍ਰੇਮ ਨਾਲ ਸੇਵਾ ਕਰਕੇ ਆਪਣੇ ਜੀਵਨ ਦਾ ਲਾਹਾ ਲੈਂਦੇ ਹਨ।

ਦਲ ਵਿਚ ਸ਼ਸਤ੍ਰ ਵਿਦਿਆ, ਗੱਤਕਾ ਬਾਜ਼ੀ, ਨੇਜ਼ੇ ਬਾਜ਼ੀ ਅਤੇ ਘੋੜ ਸਵਾਰੀ ਦੀ ਸਿਖਿਆ ਵੀ ਦਿੱਤੀ ਜਾਂਦੀ ਹੈ ਅਤੇ ਜੋੜ ਮੇਲਿਆਂ ਉਪਰ ਮਹੱਲਾ ਕੱਢ ਕੇ ਸੰਗਤਾਂ ਨੂੰ ਗੁਰਮਤਿ ਰਵਾਇਤਾਂ ਤੋਂ ਜਾਣੂ ਕਰਵਾਇਆ ਜਾਂਦਾ ਹੈ।

ਬਾਬਾ ਜੀ ਜਿੱਥੇ ਸਿੱਖ ਸੰਗਤਾਂ ਨੂੰ ਗੁਰਮਤਿ ਮਾਰਗ ਦੇ ਪਾਂਧੀ ਬਨਾ ਰਹੇ ਹਨ, ਉਥੇ ਆਪ ਜੀ ਨੇ ਆਪਣੇ ਪ੍ਰਵਾਰ ਨੂੰ ਵੀ ਸੇਵਾ ਅਤੇ ਸਿਮਰਨ ਨਾਲ ਜੋੜਿਆ ਹੋਇਆ ਹੈ। ਆਪ ਜੀ ਦੇ ਘਰੋਂ ਸਾਡੇ ਸਤਿਕਾਰ ਯੋਗ ਮਾਤਾ ਜੀਤ ਕੌਰ ਜੀ ਅੰਮ੍ਰਿਤਧਾਰੀ, ਬਾਣੀ ਦੇ ਨਿਤਨੇਮੀ ਅਤੇ ਬੜੇ ਉਦਾਰ ਚਿੱਤ ਪ੍ਰੇਮ ਨਾਲ ਗੁਰੂ ਕੇ ਲੰਗਰ ਦੀ ਆਪਣੇ ਹੱਥੀਂ ਸੇਵਾ ਕਰਨੀ ਆਦਿ ਸਾਰੀ ਜ਼ਿੰਮੇਵਾਰੀ ਨਿਭਾਉਂਦੇ ਹਨ।

ਬਾਬਾ ਜੀ ਦੇ ਦੋ ਸਪੁੱਤਰ ਬਾਬਾ ਅਵਤਾਰ ਸਿੰਘ, ਬਾਬਾ ਗੁਰਬਚਨ ਸਿੰਘ ਜੀ ਅਤੇ ਦੋ ਸਪੁੱਤਰੀਆਂ ਹਨ। ਆਪ ਜੀ ਨੇ ਆਪਣੀਆਂ ਦੋਨਾਂ ਸਪੁੱਤਰੀਆਂ ਨੂੰ ਬਾਣੀ ਦੀ ਸੰਥਯਾ ਕਰਵਾ ਕੇ ਗੁਰਮਤਿ ਦੇ ਧਾਰਨੀ ਕਰਵਾ ਕੇ ਦੋਨਾਂ ਸਪੁੱਤਰੀਆਂ ਦਾ ਅਨੰਦ ਕਾਰਜ ਵੀ ਗੁਰਮਤਿ ਦੇ ਧਾਰਨੀਕ ਪ੍ਰਵਾਰਾਂ ਵਿਚ ਅਤੇ ਗੁਰਮਤਿ ਅਨੁਸਾਰ ਕੀਤਾ ਹੈ। ਦੋਨਾਂ ਸਪੁੱਤ੍ਰਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਦਸਮ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਥਯਾ ਕਰਵਾ ਕੇ ਕਥਾ ਕੀਰਤਨ ਦੀ ਵਿਦਿਆ ਦੇ ਧਾਰਨੀ ਕਰਵਾਇਆ ਹੋਇਆ ਹੈ। ਆਪ ਜੀ ਅਤੇ ਆਪ ਦਾ ਸਾਰਾ ਪ੍ਰਵਾਰ ਸੇਵਾ



ਵਿਚ ਤਤਪਰ ਹਨ। ਮਹਾਂਪੁਰਖਾਂ ਦੇ ਮਹਾਨ ਜੀਵਨ ਤੋਂ ਸਿਖਿਆ ਲੈ ਕੇ ਅਸੀਂ ਵੀ ਆਪਣੇ ਪਰਿਵਾਰਾਂ ਸਮੇਤ ਅੰਮ੍ਰਿਤਪਾਨ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਲੜ ਲਗੀਏ ਅਤੇ ਆਪਣੇ ਜੀਵਨ ਸਫਲਾ ਕਰੀਏ।

ਆਪ ਜੀ ਜਿਥੇ ਗੁਰਮਤਿ ਦਾ ਭਾਰੀ ਪ੍ਰਚਾਰ ਕਰ ਰਹੇ ਹਨ ਉਥੇ ਆਪ ਜੀ ਸੰਗਤਾਂ ਦੇ ਮਹਾਨ ਸਹਿਯੋਗ ਨਾਲ ਗੁਰ ਅਸਥਾਨਾਂ ਦੀ ਸੇਵਾ ਕਰਵਾ ਰਹੇ ਹਨ। ਜਿਵੇਂ :

*੧. ਗੁ: ਪਾ: ਛੇਵੀਂ (ਸੁਰਸਿੰਘ) ਪਰਕਰਮਾ ਵਿਚ ਸੰਗਮਰਮਰ ਦੀ ਸੇਵਾ*

*੨. ਸਰੋਵਰ ਪਾ: ਪੰਜਵੀਂ (ਸੁਰਸਿੰਘ)*

*੩. ਗੁ: ਰੋੜੀ ਸਾਹਿਬ ਪਾਤਸ਼ਾਹੀ ਪੰਜਵੀਂ ਸੁਰਸਿੰਘ*

*੪. ਗੁ: ਗੁਰੂ ਕੇ ਮਹਿਲ ਸੁਰਸਿੰਘ*

*੫. ਗੁ: ਜਨਮ-ਅਸਥਾਨ ਬਾਬਾ ਮਹਾਂਸਿੰਘ ਜੀ (ਚਾਲੀ ਮੁਕਤਿਆਂ ਦੇ ਮੁਖੀ) ਸੁਰ ਸਿੰਘ*

*੬. ਗੁ: ਪਾ: ਦੂਜੀ ਅਤੇ ਪਾ: ਛੇਵੀਂ (ਹਰੀਕੇ)*

*੭. ਗੁ: ਪਾ: ਪੰਜਵੀਂ ਰੋੜੀ ਸਾਹਿਬ (ਪਿੰਡ ਸੁਹਾਵਾ)*

*੮. ਗੁ: ਚਰਨ ਕਮਲ ਪਾ: ਛੇਵੀਂ (ਸ੍ਰੀ ਗੋਇੰਦਵਾਲ ਸਾਹਿਬ)*

*੯. ਗੁ: ਭਵਿਖਤ ਸਾਹਿਬ ਪਾ: ਛੇਵੀਂ (ਸ੍ਰੀ ਅਨੰਦਪੁਰ ਸਾਹਿਬ) ਜ਼ਿਲਾ ਰੋਪੜ*

*੧੦. ਗੁ: ਤਾੜੀ ਸਾਹਿਬ ਪਾ: ਦਸਵੀਂ ਸ੍ਰੀ ਚਮਕੌਰ ਸਾਹਿਬ (ਰੋਪੜ)*

*੧੧. ਗੁ: ਬਾਬਾ ਬਿਧੀ ਚੰਦ ਜੀ ਦਾ ਜਨਮ ਅਸਥਾਨ (ਨਗਰ ਛੀਨਾ) ਜ਼ਿਲਾ ਅੰਮ੍ਰਿਤਸਰ।*

*੧੨. ਗੁ: ਭੱਠ ਸਾਹਿਬ (ਪੱਟੀ) ਜ਼ਿਲਾ ਅੰਮ੍ਰਿਤਸਰ। (ਦੁਸ਼ਾਲੇ ਲਿਆਉਣ ਸਮੇਂ ਬਾਬਾ ਬਿਧੀ ਚੰਦ ਜੀ ਬਲਦੇ ਭੱਠ ਵਿਚ ਬੈਠੇ)*

*੧੩. ਗੁ: ਬਾਬਾ ਬਿਧੀਚੰਦ ਜੀ (ਲਹੀਆਂ) ਜ਼ਿਲਾ ਅੰਮ੍ਰਿਤਸਰ।*

*੧੪. ਗੁ: ਬਾਬਾ ਬਿਧੀ ਚੰਦ ਜੀ ਦੀ ਯਾਦਗਾਰ (ਸਮਾਧਾਂ), ਸੁਰ ਸਿੰਘ (ਅੰਮ੍ਰਿਤਸਰ)*

*੧੫. ਗੁ: ਪਾ: ਪੰਜਵੀਂ (ਬੈਂਕਾ)*

੧੬. ਗੁ: ਯਾਦਗਾਰ ਬਾਬਾ ਸੋਹਣ ਸਿੰਘ ਜੀ (ਸੁਰਸਿੰਘ ਅੰਮ੍ਰਿਤਸਰ)
੧੭. ਗੁ: ਛਬੀਲ ਬਾਬਾ ਸਵਾਇਆ ਸਿੰਘ (ਚਾਟੀਵਿੰਡ ਗੇਟ ਤਰਨ-ਤਾਰਨ ਰੋਡ ਅੰਮ੍ਰਿਤਸਰ)
੧੮. ਗੁ: ਪਾ: ਛੇਵੀਂ ਫਾਬਸਰ ਸੁਰਸਿੰਘ (ਫਿਰੋਜ਼ਪੁਰ)
੧੯. ਗੁ: ਸਾਹਿਬ ਬਾਬਾ ਬਿਧੀ ਚੰਦ ਜੀ ਛਾਉਣੀ (ਸ਼ੇਰਗੜ੍ਹ-ਪਟਿਆਲਾ)
੨੦. ਗੁ: ਗੁਰੂ ਕੀ ਛਾਉਣੀ (ਮੁਕਤਸਰ ਸਾਹਿਬ)
੨੧. ਗੁ: ਪਾ: ਛੇਵੀਂ ਅਤੇ ਸ਼ਹੀਦ ਸਿੰਘਾਂ ਸਤਾਰ ਗੰਜ (ਯੂ.ਪੀ.)
੨੨. ਗੁ: ਪਾ: ਛੇਵੀਂ ਬੇਰ ਸਾਹਿਬ (ਨਜ਼ਦੀਕ ਬ੍ਰਹਮਪੁਰ ਸੰਗਤਪੁਰ ਅੰਮ੍ਰਿਤਸਰ)
੨੩. ਗੁ: ਪਾ: ਪਹਿਲੀ (ਬਾਬਾ ਕਾਲੂ) ਨਜ਼ਦੀਕ ਚੋਹਲਾ ਸਾਹਿਬ (ਅੰਮ੍ਰਿਤਸਰ)
੨੪. ਗੁ: ਦਮਦਮਾ ਸਾਹਿਬ ਬਾਬਾ ਵੀਰ ਸਿੰਘ (ਬਲੇਰ ਅੰਮ੍ਰਿਤਸਰ)
੨੫. ਬਾਬਾ ਬਿਧੀ ਚੰਦ ਗਰਲਜ਼ ਹਾਈ ਸਕੂਲ ਸੁਰ ਸਿੰਘ (ਅੰਮ੍ਰਿਤਸਰ)
੨੬. ਗੁ: ਭਾਈ ਲਧਾ ਜੀ (ਪਿੰਡ ਨੂਰਪੁਰ)
੨੭. ਗੁ: ਦਮਦਮਾ ਸਾਹਿਬ ਪਾਤਸ਼ਾਹੀ ਛੇਵੀਂ (ਪਿੰਡ ਕੜਿਆਲ ਅੰਮ੍ਰਿਤਸਰ)
੨੮. ਗੁ: ਸ਼ਹੀਦ ਸਿੰਘਾਂ (ਪਿੰਡ ਠੱਟਾ ਨਜ਼ਦੀਕ ਚੁਗਾਵਾਂ)
੨੯. ਗੁ: ਧਰਮਸ਼ਾਲਾ ਬਾਹਰਲੀ (ਪਿੰਡ ਭੁੱਲਰ ਨਜ਼ਦੀਕ ਚੁਗਾਵਾਂ)
੩੦. ਗੁ: ਪਾਤਸ਼ਾਹੀ ਛੇਵੀਂ (ਪਿੰਡ ਬਰਾਜ ਜ਼ਿਲ੍ਹਾ ਪਟਿਆਲਾ)
੩੧. ਗੁ: ਸ਼ਹੀਦ ਗੰਜ (ਪਿੰਡ ਗਿਲਵਾਲੀ ਜ਼ਿਲ੍ਹਾ ਅੰਮ੍ਰਿਤਸਰ)
੩੨. ਗੁ: ਬਾਬਾ ਬਿਧੀ ਚੰਦ ਜੀ (ਪਿੰਡ ਆਹਲੀਆ)
੩੩. ਗੁ: ਪਾਤਸ਼ਾਹੀ ਪਹਿਲੀ ਅਤੇ ਛੇਵੀਂ (ਪਿੰਡ ਧੂੰਨ ਢਾਹੇ ਵਾਲਾ)



੩੪. ਗੁ: ਸਿੰਘਾਸਨ ਸਾਹਿਬ ਪਾ: ਛੇਵੀਂ (ਪਿੰਡ ਗੁਮਾਨਪੁਰਾ)
੩੫. ਗੁਰਦੁਆਰਾ ਦਮਦਮਾ ਸਾਹਿਬ, ਬਾਬਾ ਬੀਰ ਸਿੰਘ ਜੀ ਵੱਡੇ ਸਭਰਾ
੩੬. ਗੁ: ਯਾਦਗਾਰ ਬਾਬਾ ਸੋਹਣ ਸਿੰਘ ਜੀ ਸਰਾਲੀਆਂ
੩੭. ਗੁ: ਪਾ: ਛੇਵੀ ਦਰਗਾਹੀ ਸ਼ਾਹ ਪਿੰਡ ਧੁੰਨ ਢਾਏ ਵਾਲਾ (ਅੰਮ੍ਰਿਤਸਰ)
੩੮. ਗੁ: ਬਾਬਾ ਰਸ਼ੀਆਣਾ ਜੀ ਮ੍ਰਿਗਿੰਦਪੁਰਾ (ਅੰਮ੍ਰਿਤਸਰ)
੩੯. ਗੁ: ਛਾਉਣੀ ਬਾਬਾ ਬਿਧੀ ਚੰਦ ਜੀ ਪਿੰਡ ਕੜਮਾ ਫਿਰੋਜ਼ਪੁਰ
੪੦. ਗੁ: ਮਾਤਾ ਗੁਜਰੀ ਜੀ ਦਿੱਲੀ
੪੧. ਗੁ: ਛਾਉਣੀ ਸਾਹਿਬ ਪੱਟੀ (ਜਿਸ ਪੱਟੀ ਦੇ ਦਰਵਾਜੇ ਤੋਂ ਬਾਬਾ ਬਿਧੀ ਚੰਦ ਜੀ ਬੁਢੜੀ ਬਣਕੇ ਨਿਕਲੇ ਫਿਰ ਦਰਵਾਜੇ ਤੋਂ ਬਾਹਰ ਹੋ ਕੇ ਗੁਰਸਿਖ ਨੇ ਲਲਕਾਰਾ ਮਾਰਿਆ।
੪੨ ਗੁ: ਚੁਬਾਰਾ ਸਾਹਿਬ ਪੱਟੀ (ਮਿਰਜ਼ਾਬੇਗ ਦੇ ਚੁਬਾਰੇ ਵਿਚੋਂ ਦੁਸ਼ਾਲੇ ਬੇਗਮਾਂ ਤੋਂ ਲਏ)
੪੩: ਗੁ: ਬੁੰਗਾ ਸਾਹਿਬ ਨੂਰਦੀ ਚੌਂਕ ਤਰਨ ਤਾਰਨ।
੪੪: ਗੁ: ਛਾਉਣੀ ਬਾਬਾ ਬਿਧੀ ਚੰਦ ਜੀ ਗੂਹਲਾ ਚੀਹਕਾ।
੪੫. ਗੁ: ਪਾ: ਛੇਵੀ ਕੋਟ ਬੁੱਢਾ
੪੬. ਗੁ: ਯਾਦਗਾਰ ਬਾਬਾ ਦਰਸ਼ਨ ਦਾਸ ਜੀ ਪਿੰਡ ਸੰਗਤਪੁਰ (ਅੰਮ੍ਰਿਤਸਰ)

ਆਦਿ ਬੇਅੰਤ ਹੀ ਸੇਵਾਵਾਂ ਚਲ ਰਹੀਆਂ ਹਨ। ਸਿੱਖ ਸੰਗਤਾਂ ਸੇਵਾ ਕਰ ਕੇ ਤਨ, ਮਨ, ਧਨ ਸਫਲਾ ਕਰਦੀਆਂ ਹਨ। ਸੁਰਸਿੰਘ ਵਿਖੇ ਹਰ ਸੰਗਰਾਂਦ ਅਤੇ ਪੁੰਨਿਆਂ ਨੂੰ ਅੰਮ੍ਰਿਤ-ਸੰਚਾਰ ਹੁੰਦਾ ਹੈ। ਸੁਰਸਿੰਘ ਵਿਚ ਗੁਰਪੁਰਬ ਅਤੇ ਸਾਲਾਨਾ ਤਿੰਨ ਮਹਾਨ ਜੋੜੇ ਮੇਲੇ ਮਨਾਏ ਜਾਂਦੇ ਹਨ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਅਸਥਾਨ ਉਪਰ ੮, ੯, ੧੦ ਜੇਠ ਨੂੰ ਮਹਾਨ ਜੋੜ ਮੇਲਾ ਮਨਾਇਆ ਜਾਂਦਾ ਹੈ। ਬਾਬਾ ਬਿਧੀ ਚੰਦ ਜੀ ਦੇ ਯਾਦਗਾਰ (ਸਮਾਧਾਂ) ਵਿਖੇ ਬਾਬਾ ਜੀ ਦੀ ਸੱਚਖੰਡ ਪਯਾਨਾ ਕਰਨ ਦੀ

ਯਾਦ ਵਿਚ ਭਾਦਰੋਂ ਸੁਦੀ ਅਸ਼ਟਮੀ (ਭਾਦਰੋਂ ਦੀ ਮੱਸਿਆ ਤੋਂ ਅਠਵੇਂ ਦਿਨ ਅਤੇ ਨੌਵੇਂ ਦਿਨ) ਬਹੁਤ ਭਾਰੀ ਜੋੜ ਮੇਲਾ ਮਨਾਇਆ ਜਾਂਦਾ ਹੈ।

ਬਾਬਾ ਬਿਧੀ ਚੰਦ ਜੀ ਦੀ ਪੁਸ਼ਤ-ਦਰ-ਪੁਸ਼ਤ ਦੇ ਦਸਵੇਂ ਜਾਨਸ਼ੀਨ ਸੱਚਖੰਡ ਵਾਸੀ ਬਾਬਾ ਸੋਹਣ ਜੀ ਦੀ ਸਾਲਾਨਾ ਬਰਸੀ ੮ ਚੇਤ ਨੂੰ ਮਨਾਈ ਜਾਂਦੀ ਹੈ। ਜੋੜ ਮੇਲਿਆਂ 'ਤੇ ਸਮੂਹ ਨਿਹੰਗ ਸਿੰਘ ਜਥੇਬੰਦੀਆਂ ਸਭ ਸੰਪਰਦਾਵਾਂ ਦੇ ਮੁਖੀ ਮਹਾਂਪੁਰਖ ਦਰਸ਼ਨ ਦਿੰਦੇ ਹਨ ਅਤੇ ਸੰਗਤਾਂ ਦੂਰ ਦੂਰ ਤੋਂ ਪਹੁੰਚ ਕੇ ਹਾਜ਼ਰੀਆਂ ਭਰ ਕੇ ਜੋੜ ਮੇਲਿਆਂ ਦੀਆਂ ਰੌਣਕਾਂ ਵਧਾਉਂਦੀਆਂ ਹਨ। ਜੋੜ ਮੇਲਿਆਂ 'ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿੱਤ੍ਰ ਬਾਣੀ ਅਤੇ ਕਥਾ ਕੀਰਤਨ ਦੇ ਪ੍ਰਵਾਹ ਚਲਦੇ ਹਨ। ਜੋੜ ਮੇਲਿਆਂ 'ਤੇ ਭਾਰੀ ਅੰਮ੍ਰਿਤ ਸੰਚਾਰ ਹੁੰਦਾ ਹੈ ਅਤੇ ਬਹੁਤ ਭਾਰੀ ਗਿਣਤੀ ਵਿਚ ਸੰਗਤਾਂ ਅੰਮ੍ਰਿਤ ਛਕ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਲੜ ਲੱਗਦੀਆਂ ਹਨ ਅਤੇ ਜੋੜ ਮੇਲਿਆਂ 'ਤੇ ਦੇਗ਼ ਲੰਗਰ ਅਤੁੱਟ ਵਰਤਦਾ ਹੈ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਮਹਾਰਾਜ ਜੋ ਬਾਬਾ ਬਿਧੀ ਚੰਦ ਜੀ ਦੀ ਸੰਪ੍ਰਦਾਇ ਨੂੰ ਵਰੋਸਾਕੇ ਬਾਬਾ ਜੀ ਦੀ ਬੰਸ ਨੂੰ ਬਖ਼ਸ਼ਿਸ਼ਾਂ ਕੀਤੀਆਂ ਸਨ। ਸ੍ਰੀ ਗੁਰੂ ਗ੍ਰੰਥ ਸਾਹਿਬ (ਬਿਲਾਵਲ ਰਾਗ ਤਕ) ਫ਼ੋਟੋ, ਸ਼ਸਤ੍ਰ ਆਦਿ ਬਖ਼ਸ਼ਿਸ਼ਾਂ ਬਾਬਾ ਲਾਲ ਚੰਦ ਜੀ ਨੂੰ ਬਖ਼ਸ਼ੀਆਂ ਹਨ।

*ਲੇ ਗੁਰ ਬਖਸ਼ਿਸ਼ ਨਿਜ ਸਿਰ ਪਰ ਧਰਿ,*
*ਅਦਬ ਸਾਥ ਢਿਗ ਰਾਖਨਿ ਕੀਨਿ।*
*ਅਬਿ ਲੌਂ ਤਿਸ ਕੀ ਕੁਲ ਜੋ ਉਪਜੈ,*
*ਤਿਨ ਕੇ ਢਿਗ ਸੁੰਦਰ ਸੋ ਚੀਨਿ।*
*ਦਰਸ਼ਨ ਕਰਿ ਮਨ ਬਾਂਛਤਿ ਪਾਵਹਿ,*
*ਆਕ੍ਰਿਤ ਜਾਨੀ ਜਾਇ ਪ੍ਰਬੀਨ।*

(ਗੁ: ਪ੍ਰ: ਸੂ: ਰਾਸਿ ੭, ਅੰਸੂ ੧੬)

ਉਹ ਬਖ਼ਸ਼ਿਸ਼ਾਂ ਬਾਬਾ ਬਿਧੀ ਚੰਦ ਜੀ ਦੀ ਬੰਸ ਪਾਸ ਹਨ। ਜੋ ਪ੍ਰੇਮੀ ਦਰਸ਼ਨ ਕਰਨ ਆਉਂਦੇ ਹਨ, ਕੜਾਹ ਪ੍ਰਸ਼ਾਦਿ ਸਜਾ ਕੇ ਅਰਦਾਸ ਕਰਕੇ ਦਰਸ਼ਨ ਕਰਵਾਏ ਜਾਂਦੇ ਹਨ। ਜੋੜ ਮੇਲਿਆਂ 'ਤੇ ਵੀ ਦਰਸ਼ਨ ਕਰਵਾਏ



ਜਾਂਦੇ ਹਨ। ਪ੍ਰੇਮੀ ਸ਼ਰਧਾ ਨਾਲ ਦਰਸ਼ਨ ਕਰਕੇ ਮਨ ਬਾਂਛਤ ਫਲ ਪਾਉਂਦੇ ਹਨ। ਦਲ ਬਾਬਾ ਬਿਧੀ ਚੰਦ ਜੀ ਦੇ ਜਥੇਦਾਰ ਬਾਬਾ ਦਯਾ ਸਿੰਘ ਜੀ ਗੁਰੂ ਪੰਥ ਦੀ ਸੇਵਾ ਵਿਚ ਤੱਤਪਰ ਹਨ। ਬਾਬਾ ਜੀ ਦੀਆਂ ਸੇਵਾਵਾਂ ਤੋਂ ਪ੍ਰਸੰਨ ਹੋ ਕੇ ਸਿੱਖ ਸੰਗਤਾਂ ਬਾਬਾ ਜੀ ਦਾ ਅਤਿਅੰਤ ਮਾਨ ਸਤਿਕਾਰ ਕਰਦੀਆਂ ਹਨ। ੧੯੯੪ ਵਿਚ ਸ੍ਰੀ ਅਕਾਲ ਤਖ਼ਤ ਸਾਹਿਬ ਸਾਰੇ ਪੰਥ ਨੇ ਮਹਾਂਪੁਰਖਾਂ ਨੂੰ ਸਨਮਾਨਤ ਕੀਤਾ ਅਤੇ ਚੜ੍ਹਦੀ ਕਲਾ ਨਾਲ ਗੁਰੂ ਪੰਥ ਦੀ ਸੇਵਾ ਕਰਨ ਦੀ ਆਸ਼ੀਰਵਾਦ ਬਖ਼ਸ਼ੀ ਹੈ।

*"ਗੁਰਸਿਖ ਮੀਤ ਚਲਹੁ ਗੁਰ ਚਾਲੀ।।"*

# ਜ਼ਰੂਰੀ ਬੇਨਤੀ

*ਨਾਨਕ ਸਤਿਗੁਰਿ ਭੇਟਿਐ ਪੂਰੀ ਹੋਵੈ ਜੁਗਤਿ।।*
*ਹਸੰਦਿਆਂ, ਖੇਲੰਦਿਆਂ, ਪੈਨੰਦਿਆਂ, ਖਾਵੰਦਿਆਂ ਵਿਚੇ ਹੋਵੈ ਮੁਕਤਿ।।"*
*(੫੨੨)*

*ਅੰਮ੍ਰਿਤ ਪੀਵਹੁ ਸਦਾ ਚਿਰੁ ਜੀਵਹੁ, ਹਰਿ ਸਿਮਰਤ ਅਨਦ ਅਨੰਤਾ।*
*(ਗੂਜਰੀ ਮ: ੫)*

ਪਿਆਰੀ ਸਾਧ ਸੰਗਤ ਜੀ ! ਮੀਰੀ ਪੀਰੀ ਦੇ ਮਾਲਕ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ੪੦੦ ਸਾਲਾ ਅਵਤਾਰ ਗੁਰਪੁਰਬ ਸੰਨ ੧੯੯੫ ਵਿਚ ਲੰਘ ਗਿਆ ਹੈ ਜੋ ਕਿ ਖਾਲਸਾ ਪੰਥ ਨੇ ਪੂਰੀ ਸ਼ਰਧਾ ਤੇ ਸਤਿਕਾਰ ਨਾਲ ਮਨਾ ਕੇ ਗੁਰੂ-ਘਰ ਦੀਆਂ ਖੁਸ਼ੀਆਂ ਪ੍ਰਾਪਤ ਕੀਤੀਆਂ ਅਤੇ ਹੁਣ ਖਾਲਸਾ ਪੰਥ ਦਾ ੩੦੦ ਸਾਲਾ ਸਾਜਨਾ ਦਿਵਸ ੧੯੯੯ ਦੀ ਵਿਸਾਖੀ ਨੂੰ ਆ ਰਿਹਾ ਹੈ। ਸਰਬ ਸੰਗਤਾਂ ਨੇ ਖਾਲਸਾ ਪੰਥ ਰੂਪ ਹੋ ਕੇ ਮਨਾਉਣਾ ਹੈ। ਦਲ ਬਾਬਾ ਬਿਧੀ ਚੰਦ ਜੀ ਵੱਲੋਂ ਬੇਨਤੀ ਹੈ ਜਿਨ੍ਹਾਂ ਪ੍ਰਾਣੀਆਂ ਨੇ ਅੰਮ੍ਰਿਤ ਨਹੀਂ ਛਕਿਆ ਉਹ ਕੇਸਾਧਾਰੀ ਹੋਵੋ, ਨਸ਼ਿਆਂ ਦਾ ਤਿਆਗ ਕਰੋ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਬਖ਼ਸ਼ਿਆ ਖੰਡੇ ਬਾਟੇ ਦਾ ਅੰਮ੍ਰਿਤ ਪਾਨ ਕਰੀਏ। ਪੰਜ ਕਕਾਰਾਂ ਦੀ ਰਹਿਤ ਵਿਚ ਪ੍ਰਪੱਕ ਹੋਈਏ, ਕੁਰਹਿਤਾਂ ਤਿਆਗ ਕੇ ਗੁਰਬਾਣੀ ਦੇ ਨਿਤਨੇਮੀ ਅਤੇ ਮੂਲ-ਮੰਤ੍ਰ-ਗੁਰਮੰਤ੍ਰ ਦੇ ਅਭਿਆਸੀ ਹੋਈਏ। ਸਤ, ਸੰਤੋਖ, ਦਯਾ, ਧਰਮ, ਖਿਮਾ, ਧੀਰਜ, ਗਿਆਨ, ਗ਼ਰੀਬੀ, ਨਿਰਮਾਣਤਾ, ਨਿਸ਼ਕਪਟਤਾ, ਆਦਿ ਸ਼ੁਭ ਗੁਣ ਧਾਰਨ ਕਰੀਏ। ਕਾਮ, ਕ੍ਰੋਧ, ਲੋਭ, ਮੋਹ, ਹੰਕਾਰ, ਕਪਟ, ਛਲ, ਝੂਠ, ਨਿੰਦਾਂ, ਚੋਰੀ ਆਦਿ ਅਉਗਣਾ ਦਾ ਤਿਆਗ ਕਰੀਏ ਅਤੇ ਸਤਿਗੁਰਾਂ ਦੀਆਂ ਖ਼ੁਸ਼ੀਆਂ ਪ੍ਰਾਪਤ ਕਰਕੇ ਆਪਣਾ ਜਨਮ ਸਫਲਾ ਕਰੀਏ।

*ਵਾਹਿਗੁਰੂ ਜੀ ਕਾ ਖਾਲਸਾ,*
*ਵਾਹਿਗੁਰੂ ਜੀ ਕੀ ਫਤਹਿ।।*



"ਜਨਮ ਮਰਨ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ ॥"

ਅੰਸ-ਬੰਸ ਬਾਬਾ ਬਿਧੀ ਚੰਦ ਜੀ ਦੀ ਪੁਸ਼ਤ-ਦਰ-ਪੁਸ਼ਤ 10ਵੇਂ ਥਾਂ

**ਸੱਚਖੰਡਵਾਸੀ ਮਹਾਂਪੁਰਖ ਜਥੇਦਾਰ ਬਾਬਾ ਸੋਹਣ ਸਿੰਘ ਜੀ**
**(ਸੰਪ੍ਰਦਾਇ) ਦਲ ਬਾਬਾ ਬਿਧੀ ਚੰਦ ਜੀ**